# ਗੁਰੂ ਘਰ ਦੇ ਸ਼ਰਧਾਲੂ ਮੀਰ

ਡਾ. ਗੁਰਦੇਵ ਸਿੰਘ ਪੰਦੋਹਲ



## ਏਸੇ ਕ਼ਲਮ ਤੋਂ

ਮੌਲਿਕ ਰਚਨਾਵਾਂ:

ਕਵਿਤਾ: 1. ਮਦਹੋਸ਼ੀ (ਗ਼ਜ਼ਲ, ਰੁਬਾਈ, ਗੀਤ)
2. ਖ਼ਾਮੋਸ਼ੀ (ਗ਼ਜ਼ਲ, ਗੀਤ, ਕਵਿਤਾਵਾਂ)
3. ਸਰਗੋਸ਼ੀ (ਗ਼ਜ਼ਲਾਂ)
4. ਗੁਲਬਰਗ(ਗ਼ਜ਼ਲਾਂ)
5. ਪੱਲੇ ਦੀ ਹਵਾ (ਗ਼ਜ਼ਲ, ਗੀਤ, ਚੌਬਰਗੇ)

ਕਹਾਣੀ ਸੰਗ੍ਰਹਿ: 1. ਰੂਹਾਂ ਸਿਸਕਦੀਆਂ ਰਹਿ ਗਈਆਂ
2. ਗਜਰਾ

ਜੀਵਨੀਆਂ: 1. ਧਨੀ ਰਾਮ ਚਾਤ੍ਰਿਕ (ਮੋਨੋਲੋਗ)
2. ਗੁਰੂ ਘਰ ਦੇ ਸ਼ਰਧਾਲੂ ਮੀਰ

ਸਫ਼ਰਨਾਮਾ: 1. ਕਾ਼ਲੀ ਧਰਤੀ ਗੋਰੇ ਲੋਕ (ਪ੍ਰੈਸ ਵਿੱਚ)
2. ਮੈਂ ਆਸਟ੍ਰੇਲੀਆ ਵੇਖਿਆ (ਛਪਣ ਹਿੱਤ)

ਅਨੁਵਾਦ : (ਫ਼ਾਰਸੀ ਕਵਿਤਾ ਤੋਂ ਪੰਜਾਬੀ ਕਵਿਤਾ ਵਿੱਚ)
1. ਜ਼ਫ਼ਰਨਾਮਾ (ਸ੍ਰੀ ਗੁਰੂ ਗੋਬਿੰਦ ਸਿੰਘ)
2. ਅਮਰਨਾਮਾ (ਭਾਈ ਨੱਥ ਮਲ ਢਾਡੀ)
3. ਜ਼ਿੰਦਗੀ ਨਾਮਾ (ਭਾਈ ਨੰਦ ਲਾਲ 'ਗੋਯਾ')
4. ਦੀਵਾਨਿ ਗੋਯਾ (ਭਾਈ ਨੰਦ ਲਾਲ ਗੋਯਾ)
5. ਗੁਲਿਸਤਾਂ (ਸ਼ੇਖ਼ ਸਾਅਦੀ)
6. ਬੋਸਤਾਂ (ਸ਼ੇਖ਼ ਸਾਅਦੀ)
7. ਰੁਬਾਯਾਤਿ ਉਮਰ ਖ਼ਯਾਮ
8. ਗੰਜ ਨਾਮਾ (ਭਾਈ ਨੰਦ ਲਾਲ,ਛੱਪਣ ਹਿੱਤ)
9. ਸ਼ਹੀਦਾਨਿ ਵਫ਼ਾ (ਹਕੀਮ ਅਲ੍ਹਾ ਯਾਰ ਖ਼ਾਂ 'ਜੋਗੀ' ਦੱਕਨੀ)
10. ਗੰਜਿ ਸ਼ਹੀਦਾਂ (ਹਕੀਮ ਅਲ੍ਹਾ ਯਾਰ ਖ਼ਾਂ 'ਜੋਗੀ' ਦੱਕਨੀ)

ਸੰਪਾਦਨ: 1. ਯਾਰੜੇ ਦਾ ਸਾਨੂੰ ਸੱਥਰ ਚੰਗਾ
2. ਪੱਤ ਪਰਵਾਸੀ ਬਿਰਖਾਂ ਦੇ
3. ਪ੍ਰੀਤ ਸੰਸਾਰ
4. ਪੀੜ ਪਰਾਈ
5. ਮੇਰੀ ਕਹਾਣੀ ਅਪਣੀ ਜ਼ਬਾਨੀ
6. ਨੈਣ ਖ਼ੁਮਾਰੀ
7. ਨੈਣ ਪੁਜਾਰੀ
8. 34- ਰੀਸਰਚ ਪੇਪਰਜ਼

# ਗੁਰੂ ਘਰ ਦੇ ਸ਼ਰਧਾਲੂ ਮੀਰ

ਡਾ. ਗੁਰਦੇਵ ਸਿੰਘ ਪੰਦੋਹਲ
ਐਮ.ਏ(ਆਨਰਜ਼), ਐਮ. ਐਡ., ਪੀ-ਐਚ. ਡੀ.




ਲਾਹੌਰ ਬੁੱਕ ਸ਼ਾਪ, ਲੁਧਿਆਣਾ।

# GURU GHAR DE SHARDHALOO MEER
BY
## Dr. GURDEV SINGH PANDOHAL


ਪਹਿਲੀ ਵਾਰ 2004

ਮੁੱਲ: 100 ਰੁਪਏ; 5 ਡਾਲੱਰ; 7 £

ਪਬਲਿਸ਼ਰ: ਤੇਜਿੰਦਰ ਬੀਰ ਸਿੰਘ
ਲਾਹੌਰ ਬੁੱਕ ਸ਼ਾਪ
2 ਲਾਜਪਤ ਰਾਏ ਮਾਰਕੀਟ
ਲੁਧਿਆਣਾ। ਫੋਨ:- 2740738.

ਸਰਵਰਕ: ਭੁਪਿੰਦਰ ਸਿੰਘ 'ਸੁੰਮਣ'

ਅੱਖਰ ਸੰਯੋਜਨ: A.T.C.E.
Capt. Balbir Singh
92 - Sukhdev Nagar
Behind Octroi Post, Fzr. Road,
Ldh.142027; Ph. 0161- 2550007.

## ਸਮਰਪਤ

ਗੁਰੂ ਘਰ ਦੇ ਹਰ
ਸੱਚੇ ਸ਼ਰਧਾਲੂ ਨੂੰ !

–ਡਾ. ਗੁਰਦੇਵ ਸਿੰਘ ਪੰਦੋਹਲ

## ਤਤਕਰਾ

ਬੈਂਤ

ਦਿਲਿ ਜ਼ਾਲਮ ਬਕਸਦਿ ਕੁਸ਼ਤਨਿ ਮਾਸਤ।
ਦਿਲਿ ਮਜ਼ਲੂਮਿ ਮਾ, ਬਸੂਇ ਖ਼ੁਦਾਸਤ।
(ਭਾਈ ਨੰਦ ਲਾਲ 'ਗੋਯਾ')

ਅਨੁਵਾਦ

ਜ਼ਾਲਮ ਦਿਲ ਚਾਹੁੰਦਾ ਹੈ ਸਾਨੂੰ ਪਾਰ ਬਲਾਉਣਾ।
ਮਜ਼ਲੂਮ ਅਸੀਂ ਪਰ ਤੱਕੀਏ ਰੱਬ ਵੱਲ ਜਿਸ ਬਚਾਉਣਾ।
(ਡਾ. ਪੰਦੋਹਲ)

# ਇਸ ਪੁਸਤਕ ਬਾਰੇ

ਪੁਸਤਕ 'ਗੁਰੂ ਘਰ ਦੇ ਸ਼ਰਧਾਲੂ ਮੀਰ' ਜੋ ਤੁਹਾਡੇ ਮੁਬਾਰਕ ਹੱਥਾਂ ਵਿੱਚ ਹੈ ਸੱਤ ਮੀਰਾਂ (ਮੀਰਾਸੀਆਂ) ਨਾਲ਼ ਸੰਬੰਧਤ ਹੈ ਜਿੰਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਸਮੇਂ-ਸਮੇਂ ਸਿਰ ਗੁਰੂ ਘਰ ਨਾਲ਼ ਅਪਣੇ ਆਪ ਨੂੰ ਜੋੜ ਕੇ ਜੀਵਨ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ ਤੇ ਓਹ ਗੁਰੂ ਸਾਹਿਬਾਨ ਵੱਲੋਂ ਵਰੋਸਾਏ ਗਏ। ਭਾਈ ਸਾਹਿਬ ਭਾਈ ਮਰਦਾਨਾ ਸਾਰੀ ਉਮਰ ਗੁਰੂ ਨਾਨਕ ਸਾਹਿਬ ਦੇ ਮਿੱਤਰ ਤੇ ਸਖਾ ਬਣਕੇ ਉਹਨਾਂ ਨਾਲ਼ ਧੁਰ ਕੀ ਬਾਣੀ ਦਾ ਅਲਾਪ ਕਰਦੇ ਰਹੇ, ਭਾਈ ਸੱਤਾ ਤੇ ਭਾਈ ਬਲਵੰਡ ਦੂਜੇ ਗੁਰੂ ਅੰਗਦ ਸਾਹਿਬ ਤੋਂ ਗੁਰੂ ਅਰਜਨ ਦੇਵ ਜੀ ਤੱਕ ਕੀਰਤਨ ਦਰਬਾਰ ਨੂੰ ਆਨੰਦਤ ਕਰਦੇ ਰਹੇ, ਭਾਈ ਨੱਥਾ ਤੇ ਭਾਈ ਅਬਦੁੱਲਾ ਗੁਰੂ ਅਰਜਨ ਦੇਵ ਜੀ ਦੇ ਅੰਤਲੇ ਸਮੇਂ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਲੇ ਸਮੇਂ ਤੱਕ ਗੁਰੂ ਘਰ ਨਾਲ਼ ਜੁੜੇ ਰਹੇ ਅਤੇ ਨਾਲ਼ ਹੀ ਭਾਈ ਮੁਸ਼ਕੀ ਅਤੇ ਭਾਈ ਛਬੀਲਾ ਗੁਰੂ ਹਰਿਗੋਬਿੰਦ ਜੀ ਤੋਂ ਦਸਵੇਂ ਪਾਤਸ਼ਾਹ ਤੱਕ ਸਾਥ ਨਿਭਾਉਂਦੇ ਰਹੇ। ਜਿਉਂ-ਜਿਉਂ ਸਮਾਂ ਬੀਤਦਾ ਗਿਆ ਇਹ ਮੀਰ, ਲੋਕ-ਦਿਲਾਂ ਵਿੱਚ ਅਪਣੇ ਗਾਇਕੀ ਦੇ ਗੁਣਾ ਸਦਕਾ ਹਰਮਨ ਪਿਆਰੇ ਹੁੰਦੇ ਗਏ। ਗੁਰੂ ਘਰ ਵਿੱਚ ਅਥਾਹ ਸ਼ਰਧਾ ਦਰਸਾਉਣ ਦੇ ਕਾਰਨ ਇੰਨ੍ਹਾਂ ਨੂੰ ਲੋਕ 'ਗੁਰੂ ਘਰ' ਦੇ ਸ਼ਰਧਾਲੂ ਮੀਰ ਕਹਿਕੇ ਸਨਮਾਨਤ ਕਰਦੇ ਰਹੇ ਤੇ ਢੱਡ-ਸਾਰੰਗੀ ਜਾਂ ਢੱਡ ਰੁਬਾਬ ਦੀ ਕਲਾਤਮਕ ਵਰਤੋਂ ਕਰਨ ਕਰਕੇ ਢਾਡੀ ਨਾਉਂ ਨਾਲ਼ ਪ੍ਰਸਿੱਧ ਹੋ ਗਏ। ਗੁਰੂ ਸਾਹਿਬਾਨ ਆਪ ਬਹੁਤ ਉੱਚੇ ਸ਼ਾਇਰ ਸਨ ਇਸਲਈ ਓਹਨਾਂ ਦੀ ਕ਼ਦਰਦਾਨੀ ਨੇ ਇੰਨ੍ਹਾਂ ਦੀ ਕਲਾਂ ਨੂੰ ਚਾਰ ਚੰਨ ਲਾ ਦਿੱਤੇ ਤੇ ਇਹ ਲੋਕ ਦਿਲੋ ਜਾਨ ਨਾਲ਼ ਗੁਰੂ ਪੰਥ ਉੱਤੇ .ਕੁਰਬਾਨ ਹੋ ਕੇ ਗੁਰੂ ਘਰ ਦੀਆ ਹੱਕ਼, ਸੱਚ, ਈਮਾਨ ਤੇ ਕ਼ਦਰਾਂ ਕ਼ੀਮਤਾਂ ਨਾਲ਼ ਜਨ ਸਾਧਾਰਨ ਦੇ ਮਨਾਂ ਨੂੰ ਮਾਲਾ ਮਾਲ ਕਰਦੇ ਰਹੇ।

ਖੋਜਾਂ ਤੋਂ ਪਤਾ ਲਗਦਾ ਹੈ ਕਿ ਇਹ ਮੀਰ/ਢਾਡੀ ਨਾ ਕੇਵਲ ਗਾਇਕ ਹੀ ਸਨ ਸਗੋਂ ਲਿਖਾਰੀ ਵੀ ਸਨ। ਭਾਈ ਮਰਦਾਨਾ ਦੀ ਰਚਨਾ ਅਤੇ ਸੱਤਾ ਤੇ ਬਲਵੰਡ ਦੀ ਰਾਮਕਲੀ ਰਾਗ ਵਿੱਚ ਲਿਖੀ ਵਾਰ ਸ੍ਰੀ ਗੁਰੂ ਅਰਜਨ ਮਹਾਰਾਜ ਨੇ ਉੱਚ ਗੁਣਾ ਤੇ ਗੁਰੂ ਆਸ਼ਾ ਨੂੰ ਮੁੱਖ ਰੱਖ ਕੇ ਸ੍ਰੀ ਗੁਰੂ ਗਰੰਥ ਸਾਹਿਬ ਵਿੱਚ ਦਰਜ ਕੀਤੀ ਹੈ। ਭਾਈ ਨੱਥ ਮੱਲ ਤੇ ਅਬਦੁੱਲਾ 'ਅਮਰਨਾਮਾ' (ਫ਼ਾਰਸੀ ਵਿੱਚ) ਤੇ ਵਾਰਾਂ ਭਾਈ ਮੁਸ਼ਕੀ ਤੇ ਛਬੀਲਾ ਦੀਆਂ ਕਾਵਿ ਕ੍ਰਿਤੀਆਂ ਮੀਰਾਂ ਦੇ ਪੜ੍ਹੇ ਲਿਖੇ ਹੋਣ ਦੇ ਸੱਚੇ ਸਬੂਤ ਹਨ ਜੋ ਉਹਨਾਂ ਦੇ ਚੋਖੇ ਵਿਦਵਾਨ ਹੋਣ ਦੀ ਗਵਾਹੀ ਭਰਦੇ ਹਨ।

ਸ੍ਰੀ ਗੁਰੂ ਅਰਜਨ ਦੇਵ ਪਿੱਛੋਂ ਮੁਗ਼ਲ ਸਾਮਰਾਜ ਦੀ ਤਾਨਾ ਸ਼ਾਹੀ, ਧੱਕੇ ਸ਼ਾਹੀ ਤੇ ਕੱਟੜ ਨੀਤੀ ਸਦਕਾ ਹਾਲਾਤ ਨੇ ਕਰਵਟ ਬਦਲੀ ਇਸ ਲਈ ਅਧਿਆਤਮਕ ਵਿਚਾਰਧਾਰਾ ਵਿੱਚ ਪਰਿਵਰਤਨ ਆ ਗਿਆ। ਗੁਰੂ ਹਰਗੋਬਿੰਦ ਸਾਹਿਬ ਨੂੰ ਹੁਣ ਜ਼ੁਲਮ ਸਿਤਮ ਨੂੰ ਠਲ੍ਹ ਪਾਉਣ ਲਈ ਜੰਗਾਂ ਲੜਨ ਲਈ ਮਜਬੂਰ ਹੋਣਾ ਪਿਆ, ਇਸ

ਲਈ ਵਾਰ ਦੇ ਮਫ਼ਹੂਮ ਨੂੰ ਵੀ ਨਵਾਂ ਮੋੜ ਦੇਣ ਦੀ ਲੋੜ ਪਈ। ਵਾਰਕਾਰਾਂ ਨੇ ਅਪਣੀਆਂ ਵਾਰਾਂ ਵਿਚ ਜੋਸ਼ ਉਭਾਰਨ ਦੇ ਮਫ਼ਹੂਮ ਨੂੰ ਭਰਨਾ ਆਰੰਭਿਆ ਤੇ ਲੋਕਾਈ ਨੂੰ ਜ਼ੁਲਮ ਦਾ ਟਾਕਰਾ ਕਰਨ ਲਈ ਤਿਆਰ-ਬਰ-ਤਿਆਰ ਰਹਿਣ ਦਾ ਵਸੀਲਾ ਕੀਤਾ ਜਿਸ ਲਈ ਜੋਸ਼ ਖ਼ਰੋਸ਼ ਭਰਪੂਰ ਵਾਰਾਂ ਦਾਂ ਹੜ੍ਹ ਵਗਾਇਆ ਤੇ ਇਹ ਕੰਮ ਢਾਡੀ ਮੁਸ਼ਕੀ ਤੇ ਛਬੀਲ ਨੇ ਨੇਪਰੇ ਚਾੜ੍ਹਿਆ ਤੇ ਉਹ ਸੰਨ 1708 ਈਸਵੀ ਤੱਕ ਆਪਣਾ ਕਰਤੱਵ ਨਿਭਾਉਂਦੇ ਰਹੇ।

ਇਸ ਪੁਸਤਕ ਵਿੱਚ ਕਿਉਂਕਿ ਅਹਿਮ ਵਾਰ ਗਾਇਕਾਂ, ਵਾਰਕਾਰਾਂ ਅਤੇ ਵਾਰਾਂ ਦਾ ਜ਼ਿਕਰ ਹੈ ਇਸ ਲਈ ਮੈਂ ਇਹ ਸਮਝ ਕੇ ਕਿ ਵਾਰ ਕੀ ਹੁੰਦੀ ਹੈ, ਬਾਰੇ ਵੀ ਪਾਠਕਾਂ ਨੂੰ ਗਿਆਨ ਹੋਣਾ ਚਾਹੀਦਾ ਹੈ, ਵਾਰ ਦੀ ਸਿਨਫ਼ ਦੀ ਪੂਰੀ ਜਾਣਕਾਰੀ ਦੇਣ ਦਾ ਯਤਨ ਕੀਤਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਵਾਰਾਂ ਤੇ ਉਹਨਾਂ ਵਿੱਚੋਂ ਬਹੁੱਤ ਸਾਰੀਆਂ ਨੂੰ ਧੁਨੀਆਂ ਦੀਆਂ ਵਾਰਾਂ ਦੀਆਂ ਤਰਜ਼ਾਂ ਉੱਤੇ ਗਾਏ ਜਾਣ ਦੀ ਵਾਕ਼ਫ਼ੀਅਤ ਵੀ ਕਰਾਈ ਹੈ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੀਆਂ ਵਾਰਾਂ ਦਾ ਵੇਰਵਾ ਦਿੱਤਾ ਹੈ। ਆਸ ਹੈ ਕਿ ਪਾਠਕ ਪਸੰਦ ਕਰਨਗੇ।

ਮੇਰੀ ਬਦੇਸ਼ਾਂ ਦੀ ਯਾਤਰਾ ਦੌਰਾਨ ਮੇਰੇ ਬਹੁੱਤ ਸਾਰੇ ਮਿਤ੍ਰਾਂ ਪਿਆਰਿਆਂ ਜਿਨ੍ਹਾਂ ਵਿੱਚ ਸ. ਪਸ਼ੌਰਾ ਸਿੰਘ ਬੱਲ, ਗਲਾਸਗੋ ( ਸਕਾਟਲੈਂਡ), ਤੇ ਬੀਬੀ ਸਵਰਨ ਕੌਰ ਬੱਲ, ਸ. ਭਗਵਾਨ ਸਿੰਘ ਰਾਏ ਸਕਾਟਲੈਂਡ (ਯੂ.ਕੇ), ਗੁਰਦੀਪ ਸਿੰਘ ਪੁਰੀ (ਸਕਾਟਲੈਂਡ), ਗੁਰਮੀਤ ਸਿੰਘ ਕੰਗ (ਗਲਾਸਗੋ), ਚੰਨ ਜੰਡਿਆਲ਼ਵੀ ਵੁਲਵਰ ਹੈਂਪਟਨ (ਯੂ. ਕੇ), ਰਣਜੀਤ ਸਿੰਘ ਰਾਣਾ ਬਰਮਿੰਘਮ (ਯੂ. ਕੇ) ਅਤੇ ਬੀਬੀ ਮਨੂਰਾ ਬੇਗਮ ਗਲਾਸਗੋ (ਸਕਾਟਲੈਂਡ) ਅਤੇ ਹੋਰ ਆਸਟ੍ਰੇਲੀਆ, ਕੈਨੇਡਾ ਤੇ ਅਮਰੀਕਾ ਤੋਂ ਸਾਰੇ ਹੀ ਮੇਲ ਮਿਲਾਪੀ ਸ਼ਾਮਿਲ ਹਨ ਨੇ ਵਾਰ ਲੇਖਕਾਂ ਤੇ ਵਾਰ ਗਾਇਕਾਂ ਬਾਰੇ ਵਿਸ਼ੇਸ ਕਰਕੇ ਪੁਸਤਕ ਵਿੱਚ ਆਏ ਮੀਰਾਂ ਬਾਰੇ ਬਹੁੱਤ ਪੁੱਛ ਗਿੱਛ ਕੀਤੀ ਤੇ ਮੈਂ ਪੁਸਤਕ ਤਿਆਰ ਕਰਨ ਦਾ ਜੋ ਪ੍ਰਣ ਕੀਤਾ, ਮੈਂ ਉਸ ਵਾਅਦੇ ਨੂੰ ਨਿਭਾਕੇ ਅਤਿਅੰਤ ਖੁਸ਼ੀ ਮਹਿਸੂਸ ਕਰਦਾ ਹਾਂ ਤੇ ਸਮੂਹ ਦੋਸਤਾਂ ਦਾ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਦੀ ਮੰਗ ਨੇ ਮੈਨੂੰ ਨਾ ਅਹਿਲ ਜੇਹੇ ਨੂੰ ਅਹਿਲ ਬਣਾ ਕੇ ਮੇਰੇ ਤੇ ਵੱਡਾ ਉਪਕਾਰ ਕੀਤਾ ਹੈ ਤੇ ਮੈਂ ਲੁਕੇ ਪਏ ਢਾਡੀਆਂ / ਮੀਰਾਂ ਨੂੰ ਮੰਜ਼ਰੇ ਆਮ ਤੇ ਲਿਆਉਣ ਦੇ ਯੋਗ ਹੋਇਆ ਹਾਂ।

ਪੁਸਤਕ ਦੀ ਤਿਆਰੀ ਲਈ ਮੈਨੂੰ ਬਹੁਤ ਸਾਰੇ ਵਿਦਵਾਨ ਖੋਜੀਆਂ ਦੀਆਂ ਰਚਨਾਵਾਂ ਦਾ ਮੁਤਾਲਾਅ ਕਰਨਾ ਪਿਆ ਹੈ ਮੈਂ ਉਹਨਾਂ ਸਾਰਿਆਂ ਦਾ ਮਸ਼ਕੂਰ ਹਾਂ ਜਿਨ੍ਹਾਂ ਦੇ ਵਡਮੁੱਲੇ ਵਿਚਾਰਾਂ ਨੇ ਮੈਨੂੰ ਮਤਾਸਰ ਕੀਤਾ ਹੈ।

ਅੰਤ ਵਿੱਚ ਮੈਂ ਆਪਣੀ ਜੀਵਨ ਸਾਥਣ ਸਰਦਾਰਨੀ ਨਸੀਬ ਕੌਰ ਬਾਠ ਦਾ ਦਿਲੋਂ ਧੰਨ-ਵਾਦੀ ਹਾਂ ਜੋ ਸਦਾ ਹੀ ਮੇਰੇ ਅੰਗ ਸੰਗ ਰਹਿ ਕੇ ਤੇ ਮੋਢੇ ਨਾਲ ਮੋਢਾ ਜੋੜਕੇ ਮੈਨੂੰ ਇਸ ਪਾਸੇ ਵੱਲ ਉਭਾਰੀ ਜਾਂਦੀ ਹੈ ਤੇ ਹਰਕਾਤੇ ਕ਼ਲਮ ਨੂੰ ਨਵੀਆਂ ਸੇਧਾਂ ਪਰਦਾਨ ਕਰੀ ਜਾਂਦੀ ਹੈ।

ਮੈਂ ਗੁਰੂ ਘਰ ਦੀਆਂ ਸਭੇ ਮਹਾਨ ਸ਼ਖ਼ਸੀਅਤਾਂ ਦਾ ਉਭਾਰੀ ਹਾਂ ਜਿਨ੍ਹਾਂ ਦੀਆਂ ਪਵਿੱਤਰ ਯਾਦਾਂ ਮੇਰੇ ਸਾਹਿਤਕ ਰਾਹਵਾਂ ਨੂੰ ਪਰਜਵਲਤ ਕਰਕੇ ਮੇਰੇ ਵਿਚਾਰਾਂ ਦੀ ਪੈਰਵੀ ਕਰਦੀਆਂ ਹਨ ਕਿਉਂਕਿ:

" ਮੇਰਾ ਮੁਝ ਮੇਂ ਕਿਛ ਨਹੀਂ ਜੋ ਕਿਛ ਹੈ ਸੋ ਤੇਰਾ॥"

ਗੁਰਦੇਵ ਸਿੰਘ ਪੰਦੋਹਲ (ਡਾ.)
ਫੋਨ-0161-2550660.

# ਇੱਕ ਵਿਲੱਖਣ ਸਾਹਿਤਕਾਰ
# ਡਾ. ਗੁਰਦੇਵ ਸਿੰਘ ਪਦੋਹਲ

ਪਿਛਲੇ ਦਿਨੀਂ ਜ਼ਿਲਾ ਲਿਖਾਰੀ ਸਭਾ ਫ਼ਤਿਹਗੜ੍ਹ ਸਾਹਿਬ (ਰਜਿਸਟਰਡ) ਪੰਜਾਬ ਵੱਲੋਂ ਮਿਤੀ 11-12-2004 ਨੂੰ ਵਿਦਵਾਨ ਸਿਰਵਾਂਗੀ ਤੇ ਵਿਲੱਖਣ ਸਾਹਿਤਕਾਰ ਡਾ. ਗੁਰਦੇਵ ਸਿੰਘ ਪੰਦੋਹਲ ਨੂੰ ਵਿਸ਼ੇਸ਼ ਅਲ੍ਹਾ ਯਾਰ ਖਾਂ ਯੋਗੀ, ਐਵਾਰਡ-2004 ਨਾ਼ਲ ਸਨਮਾਨਤ ਕਰਨ ਮੌਕੇ ਸਰਦਾਰ ਸੋਹਣ ਸਿੰਘ ਪੀਰਜੈਨ ਨੇ ਦੂਰ ਦੁਰਾਡਿਉਂ ਆਏ ਹੋਏ ਲਿਖ਼ਾਰੀ ਸਾਹਿਬਾਨ ਦੇ ਇਕੱਠ ਨੂੰ ਜੀ-ਆਇਆਂ ਆਖਦਿਆਂ ਕਿਹਾ ਸੀ :

' ਅੱਜ ਦੇ ਸਨਮਾਨਤ ਹੋ ਰਹੇ ਸਾਹਿੱਤਕਾਰ ਨੇ ਤਿੰਨ ਦਰਜਨ ਪੁਸਤਕਾਂ ਲਿੱਖ ਕੇ ਪੰਜਾਬੀ ਮਾਂ ਬੋਲੀ ਦੀ ਦਿਲੋ ਜਾਨ ਨਾ਼ਲ ਸੇਵਾ ਕੀਤੀ ਹੈ ਜਿਸ ਵਿੱਚ ਕਵਿਤਾ, ਕਹਾਣੀਆਂ, ਜੀਵਨੀਆਂ, ਸਫ਼ਰਨਾਮਾਂ ਤੇ ਅਨੁਵਾਦ ਸ਼ਾਮਿਲ ਹਨ। ਡਾ. ਪੰਦੋਹਲ ਨੇ ਮੌਲਕ ਪੁਸਤਕਾਂ ਤੋਂ ਉਪਰੰਤ ਫ਼ਾਰਸੀ ਕਵਿਤਾ ਤੋਂ ਜਿਸ ਸਲੀਕ਼ੇ ਨਾ਼ਲ ਸਿੱਖ ਇਤਿਹਾਸ ਨੂੰ ਕਲਮਬੱਧ ਕੀਤਾ ਹੈ, ਉਸ ਪ੍ਰਥਾਇ ਹੀ ਅੱਜ ਦਾ ਵਿਸ਼ੇਸ਼ ਪੁਰਸਕਾਰ ਉਹਨਾਂ ਦੀ ਝੋ਼ਲੀ ਪਾਉਣ ਦੀ ਖੁਸ਼ੀ ਲੈ ਰਹੇ ਹਾਂ,

ਮੈਂ ਡਾ.ਪੰਦੋਹਲ ਦੀਆਂ ਲਗ ਭਗ ਦੋ ਦਰਜਨ ਪੁਸਤਕਾਂ ਪੜ੍ਹੀਆਂ ਹਨ। ਮੈਂ ਮਹਿਸੂਸ ਕੀਤਾ ਹੈ ਕਿ ਉਹਨਾਂ ਦੀਆਂ ਪੁਸਤਕਾਂ ਨੂੰ ਪੜ੍ਹ ਕੇ ਮਾਨੋਂ ਰੂਹ ਅੰਬਰਾਂ ਤੱਕ ਤ੍ਰਿਪਤ ਹੋ ਗਈ ਤੇ ਨਾ਼ਲ ਹੀ ਹੈਰਾਨੀ ਹੋਈ ਕਿ ਓਹਨਾਂ ਨੇ ਸਾਹਿਤ ਦੀਆਂ ਵਿਭਿਨ ਵਿਧਾਵਾਂ ਵਿੱਚ ਸਿਰਜਨਾ ਕੀਤੀ ਹੈ। ਦਿਮਾ਼ਗ ਇੱਕ ਨਿਸ਼ਚਿਤ ਢੰਗ ਨਾ਼ਲ ਵੱਖ ਵੱਖ ਸ੍ਰੀਰਕ ਕ੍ਰਿਆਵਾਂ ਤੇ ਹਰਕਤਾਂ ਨੂੰ ਕੰਟਰੋਲ ਕਰਦਾ ਹੈ। ਇਸ ਮਕ਼ਸਦ ਲਈ ਦਿਮਾ਼ਗ ਦੋ ਅੱਧੇ ਭਾਗਾਂ ਵਿੱਚ ਵੰਡਿਆ ਹੁੰਦਾ ਹੈ ਜਿਨ੍ਹਾਂ ਨੂੰ ਵਿਗਿਆਨਕ ਸ਼ਬਦਾਵਲੀ ਵਿੱਚ ਸੱਜਾ ਤੇ ਖੱਬਾ ਹੈਮਿਸਫ਼ਿਅਰ ਕਹਿੰਦੇ ਹਨ। ਇੰਨ੍ਹਾ ਨੂੰ ਸੱਜਾ ਤੇ ਖੱਬਾ ਦਿਮਾ਼ਗ ਕਹਿ ਸਕਦੇ ਹਾਂ। ਕਵਿਤਾ ਸੱਜੇ ਦਿਮਾ਼ਗ ਦੇ ਪਰਭਾਵ ਅਧੀਨ ਰਚੀ ਜਾਂਦੀ ਹੈ ਜਦ ਕਿ ਵਾਰਤਕ ਖੱਬੇ ਦਿਮਾ਼ਗ ਦੇ ਪਰਭਾਵ ਅਧੀਨ ਹੋਂਦ ਵਿੱਚ ਆਉਂਦੀ ਹੈ। ਆਮ ਕਰਕੇ ਇੱਕ ਵਿਅਕਤੀ ਜਾਂ ਤਾਂ ਸੱਜੇ ਦਿਮਾ਼ਗ ਦੇ ਪਰਭਾਵ ਅਧੀਨ ਵਿਚਰਦਾ ਹੈ ਜਾਂ ਫਿਰ ਖੱਬੇ ਦੇ। ਡਾ.ਪੰਦੋਹਲ ਦੇ ਦੋਵੇਂ ਦਿਮਾ਼ਗ ਸਰਗਰਮ ਹਨ। ਇਹੋ ਕਾਰਨ ਹੈ ਕਿ ਸੂਖਮ ਭਾਵੀ ਹੋਣ ਦੇ ਨਾ਼ਲ ਉਸ ਕੋ਼ਲ ਤਰਕ ਵੀ ਹੈ। ਇਹ ਗੁਣ ਬਹੁਤ ਘੱਟ ਲੋਕਾਂ ਵਿੱਚ ਵੇਖਣ ਨੂੰ ਮਿ਼ਲਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਔਰੰਗਜ਼ੇਬ ਆਲਮਗੀਰ ਦੇ ਨਾਮ ਲਿੱਖੀ ਇਤਿਹਾਸਕ ਚਿੱਠੀ 'ਜ਼ਫ਼ਰਨਾਮਾ', ਭਾਈ ਨੰਦ ਲਾਲ 'ਗੋਯਾ' ਦੀਆਂ ਪ੍ਰਸਿੱਧ ਕਾਵਿ ਰਚਨਾਵਾਂ 'ਦੀਵਾਨਿ ਗੋਯਾ', ਤੇ 'ਜ਼ਿੰਦਗੀ ਨਾਮਾ', ਭਾਈ ਨੱਥ ਮੱਲ ਢਾਡੀ ਤੇ ਭਾਈ ਅਬੱਦੁਲਾ ਢਾਡੀ ਦੀ 'ਅਮਰਨਾਮਾ', ਹਕੀਮ ਅਲਾਯਾਰ ਖ਼ਾਂ 'ਜੋਗੀ' ਦੱਕਨੀ ਦੀਆਂ 'ਸ਼ਹੀਦਾਨਿ ਵਫ਼ਾ' ਤੇ 'ਗੰਜੇ ਸ਼ਹੀਦਾਂ ਅਤੇ ਸ਼ੇਖ਼ ਸਾਅਦੀ ਦੀਆ 'ਗੁਲਿਸਤਾਂ' ਤੇ 'ਬੋਸਤਾਂ'

ਨੂੰ ਡਾ.ਪੰਦੋਹਲ ਨੇ ਬਹੁਤ ਹੀ ਭਾਵਪੂਰਤ ਢੰਗ ਨਾਲ਼ ਪੰਜਾਬੀ ਵਿੱਚ ਉਲਥਾ ਕੇ ਪੇਸ਼ ਕੀਤਾ ਹੈ। ਜ਼ਫ਼ਰਨਾਮਾ ਦੇ 137 ਸ਼ੇਅਰਾਂ, ਦੀਵਾਨਿ ਗੋਯਾ ਦੀਆਂ 63 ਗ਼ਜ਼ਲਾਂ, ਜ਼ਿੰਦਗੀ ਨਾਮਾ ਦੇ 511 ਸ਼ੇਅਰਾਂ ਅਤੇ ਅਮਰਨਾਮਾ ਦੇ 146 ਸ਼ੇਅਰਾਂ ਨੂੰ ਪੰਜਾਬੀ ਸ਼ੇਅਰਾਂ ਵਿੱਚ (ਉਸੀ ਬਹਿਰ 'ਚ) ਅਨੁਵਾਦ ਕੇ ਪੇਸ਼ ਕਰਨਾ ਅਤੇ ਗਲਿਸਤਾਂ ਤੇ ਬੋਸਤਾਂ, ਸ਼ਹੀਦਾਨਿ ਵਫ਼ਾ ਤੇ ਗੰਜੇ ਸ਼ਹੀਦਾ ਨੂੰ ਪੰਜਾਬੀ ਵਾਰਤਕ ਵਿੱਚ ਪਲਟਾ ਕਿ ਖ਼ੂਬਸੂਰਤ ਪੁਸਤਕਾਂ ਰਾਹੀਂ ਪੇਸ਼ ਕਰਨਾ ਕੋਈ ਖ਼ਾਲਾ ਜੀ ਦਾ ਵਾੜਾ ਨਹੀਂ, ਪਹਾੜ ਨਾਲ਼ ਆਢਾ ਲੈਣ ਦੇ ਤੁੱਲ ਹੈ। ਇੰਝ ਜਾਪਦੈ ਕਿ ਇਸ ਪਹਾੜ ਜੇਡੇ ਕੰਮ ਨੂੰ ਨੇਪਰੇ ਚਾੜ੍ਹਨ ਲਈ ਡਾ.ਪੰਦੋਹਲ ਦੀ ਕ਼ਲਮ ਨੇ ਜਿਵੇਂ ਫ਼ਰਹਾਦ ਦੇ ਤੇਸ਼ੇ ਦਾ ਰੂਪ ਧਾਰਨ ਕਰ ਲਿਆ ਹੋਵੇ।

ਇਨ੍ਹਾਂ ਪੁਸਤਕਾਂ ਨਾਲ਼ ਜਿੱਥੇ ਡਾ.ਪੰਦੋਹਲ ਨੇ ਪੰਜਾਬੀ ਸਾਹਿਤ ਜਗਤ ਨੂੰ ਇੱਕ ਕ਼ੀਮਤੀ ਤੁਹਫ਼ੇ ਨਾਲ਼ ਮਾਲਾ ਮਾਲ ਕੀਤਾ ਹੈ ਉੱਥੇ ਸਿੱਖ ਸਮਾਜ ਨੂੰ ਵੀ ਆਪਣੇ ਅਮੀਰ ਵਿਰਸੇ ਨਾਲ਼ ਜਾਣੂ ਕਰਾਉਣ ਦਾ ਜਸ ਖੱਟਿਆ ਹੈ ਕਿਉਂ ਕਿ:

"ਜ਼ਰ ਜ਼ਮੀਂ ਤੇ ਰਾਜ ਸੱਤ੍ਹਾ ਕੁੱਝ ਨਹੀਂ,<br>ਕ਼ਲਮ ਦਾ ਜੋ ਹੈ ਧਨੀ, ਧਨਵਾਨ ਹੈ।"

ਵਿਦਵਾਨ ਸ਼ਇਰ ਨੇ ਗੁਰਮੁਖੀ ਲਿਪੀ ਦੇ ਨਾਲ਼ ਨਾਲ਼ ਸ਼ਾਹਮੁੱਖੀ (ਫ਼ਾਰਸੀ ਲਿਪੀ) ਵਿੱਚ ਆਪਣੇ ਹੱਥ ਨਾਲ਼ ਲਿੱਖ ਕੇ ਇੱਕ ਨਵੀਂ ਪਿਰਤ ਪਾਈ ਹੈ। ਪੰਜਾਬੀ ਸਾਹਿਤ ਨੂੰ ਇਹ ਇੱਕ ਵੱਡਮੁੱਲੀ ਤੇ ਨਾ ਭੁਲਾਈ ਜਾਣ ਵਾਲ਼ੀ ਦੇਣ ਹੈ। ਡਾ.ਪੰਦੋਹਲ ਨੇ ਇੰਨ੍ਹਾ ਲਾਸਾਨੀ ਕਿਰਤਾਂ ਦੁਆਰਾ ਸਮੇਂ ਦੀ ਹਿੱਕ ਤੇ ਕਦੇ ਨਾ ਮਿਟਣ ਵਾਲੀਆਂ ਪੈੜਾਂ ਪਾ ਦਿੱਤੀਆਂ ਹਨ ਜਿਨ੍ਹਾਂ ਤੋਂ ਆਉਣ ਵਾਲ਼ੀਆਂ ਨਸਲਾਂ ਸੇਧ ਲੈਂਦੀਆਂ ਰਹਿਣਗੀਆਂ।

ਇਨ੍ਹਾਂ ਤੋਂ ਉਪਰੰਤ ਡਾ.ਪੰਦੋਹਲ ਨੇ ਗ਼ਜ਼ਲ ਸਿਨਫ਼ (ਵਿਦਾਅ) ਨੂੰ ਪੰਜਾਬੀ ਵਿੱਚ ਟੀਸੀ ਤੇ ਪੁਚਾਇਆ ਹੈ। ਉਹਨਾਂ ਨੇ ਛੇ ਪੁਸਤਕਾਂ ਗ਼ਜ਼ਲਾਂ ਦੀਆਂ ਲਿਖੀਆਂ ਹਨ ਜਿੰਨ੍ਹਾਂ ਵਿੱਚ ਕ਼ਾਨੂਨਿ ਗ਼ਜ਼ਲ ਦਾ ਪੂਰਾ ਧਿਆਨ ਰੱਖ ਕੇ ਗ਼ਜ਼ਲਈ ਬੰਦਸ਼ਾਂ ਨੂੰ ਅਰੂਜ਼ੀ ਹਦਾਇਤਾਂ ਅਨੁਸਾਰ ਨਿਭਾਇਆ ਹੈ। ਗ਼ਜ਼ਲਈ ਨਾਜ਼ੁਕਤਾ, ਰਾਗਆਤਮਕ ਲੈਅ ਤੇ ਬਹਿਰਾਂ ਵਿੱਚ ਰਵਾਨੀ ਇਨਾਂ ਦੀ ਸੁਖ਼ਨਗੋਈ ਦੇ ਵਿਸ਼ੇਸ਼ ਤੱਤ ਹਨ। ਕਿਤੇ ਵੀ ਕੋਈ ਸਤੂਨ ਢਿੱਲਾ ਜਾਂ ਸ਼ੇਅਰ ਵਿੱਚ ਸਕਤਾ ਨਜ਼ਰ ਨਹੀਂ ਆਉਂਦਾ। ਸੈਂਕੜੇ ਮੁਹਾਵਰੇ ਮੋਤੀਆਂ ਵਾਂਗ ਜੜੇ ਪਏ ਹਨ।

ਹਥਲੀ ਪੁਸਤਕ 'ਗੁਰੂ ਘਰ ਦੇ ਸ਼ਰਧਾਲੂ ਮੀਰ' ਜੋ ਪਾਠਕਾਂ ਦੇ ਜ਼ੇਰੇ ਗ਼ੌਰ ਹੈ ਇੱਕ ਜੀਵਨੀ ਸੰਗ੍ਰਹਿ ਹੈ ਜਿਸ ਵਿੱਚ ਡਾ.ਪੰਦੋਹਲ ਨੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਸੱਤ ਮੀਰਾਂ ਦੇ ਗੁਰੂ ਘਰ ਵਿੱਚ ਪਰਵੇਸ਼ ਦੀ ਵਿਥਿਆ ਨਿਹਾਇਤ ਖ਼ੂਬਸੂਰਤ ਢੰਗ ਨਾਲ਼ ਚਿੱਤ੍ਰੀ ਹੈ। ਇਨ੍ਹਾਂ ਮੀਰਾਂ (ਮਰਾਸੀਆਂ) ਦੇ ਜੀਵਨ, ਗੁਰੂ ਘਰ ਨੂੰ ਦੇਣ ਤੇ ਅਮੁੱਕ ਸੇਵਾ ਨੂੰ ਖੋਜਪੂਰਬਕ ਢੰਗ ਨਾਲ਼ ਵਿਸਥਾਰ ਸਾਹਿਤ ਬਿਆਨਿਆ ਹੈ ਨਾਲ਼ ਹੀ ਓਹਨ੍ਹਾਂ ਦੀ ਢੱਡ-ਸਾਰੰਗੀ ਨਾਲ਼ ਉਚਾਰੀ ਵਾਰ-ਗਾਇਕੀ ਦਾ ਖੋਲ੍ਹ ਕੇ ਵਰਨਣ ਕੀਤਾ ਹੈ। ਡਾ.ਸਾਹਿਬ ਨੇ ਇਹ ਕੰਮ ਕਰਕੇ ਗੁਰੂ ਘਰ ਦੇ ਸੱਤ

ਅਨਮੋਲ ਢਾਡੀ ਗਾਇਕਾਂ ਨੂੰ ਮੰਜ਼ਰੇ ਆਮ ਤੇ ਲਿਆ ਕੇ ਜਨਤਕ ਜਾਣਕਾਰੀ ਵਿੱਚ ਲੋਹੜੇ ਦਾ ਵਾਧਾ ਕੀਤਾ ਹੈ ਤੇ ਆਪਣੀ ਵਾਰਤਕ ਕਲਾ ਦੇ ਪਾਇਆ ਤਕਮੀਲ ਤੱਕ ਪੁੱਜੀ ਹੋਣ ਦਾ ਸਬੂਤ ਦਿੱਤਾ ਹੈ।

'ਗੀਤਾ' ਨੇ ਪਰਮ ਲਕਸ਼ ਨੂੰ ਪ੍ਰਾਪਤ ਕਰਨ ਹਿੱਤ ਤਿੰਨ ਮਾਰਗ ਸੁਣਾਏ ਹਨ: ਕਰਮ ਮਾਰਗ, ਗਿਆਨ ਮਾਰਗ ਤੇ ਭਗਤੀ ਮਾਰਗ। ਇਹ ਸਾਰੇ ਮਾਰਗ ਸਮਾਨ ਦੱਸੇ ਗਏ ਹਨ। ਵੈਸੇ ਸ਼ੰਕਰਆਚਾਰੀਆ ਗਿਆਨ ਮਾਰਗ ਨੂੰ ਮਹੱਤਵਪੂਰਨ ਮੰਨਦਾ ਹੈ। ਜੇ ਗਹੁ ਨਾਲ਼ ਡਾ.ਪੰਦੋਹਲ ਬਾਰੇ ਨਿਰਣਾ ਕਰੀਏ ਤਾਂ ਗੱਲ ਨਿੱਤਰ ਕੇ ਸਾਹਮਣੇ ਆ ਜਾਂਦੀ ਹੈ ਕਿ ਉਹ ਇੱਕੋ ਸਮੇਂ ਤਿੰਨਾਂ ਮਾਰਗਾਂ ਦਾ ਪਾਂਧੀ ਹੈ। ਬਿਨਾਂ ਫ਼ਲ ਦੀ ਇੱਛਾ ਕੀਤਿਆਂ ਕਰਮ ਕਰ ਰਿਹਾ ਹੈ, ਗਿਆਨ ਦਾ ਸਿੱਟਾ ਦੇ ਰਿਹਾ ਹੈ ਅਤੇ ਆਪਣੇ ਹੀ ਢੰਗ ਨਾਲ਼ ਭਗਤੀ ਵੀ ਕਰ ਰਿਹਾ ਹੈ।

ਹਵਾਵਾਂ, ਪਾਣੀਆਂ ਤੇ ਖ਼ੁਸ਼ਬੋਈਆ ਨੂੰ ਕੋਈ ਡੱਕ ਨਹੀਂ ਸਕਦਾ। ਇਹਨਾਂ ਨੇ ਤਾਂ ਹਰ ਥਾਂ ਫੈਲ ਜਾਣਾ ਹੈ। ਇਨ੍ਹਾਂ ਰਚਨਾਵਾਂ ਨੇ ਸਾਹਿਤ ਪ੍ਰਤੀ ਡਾ.ਪੰਦੋਹਲ ਦੇ ਇਸ਼ਕ਼ ਨੂੰ ਜੱਗ ਜ਼ਾਹਿਰ ਕਰ ਦਿੱਤਾ ਹੈ। ਅੱਜ ਪੰਜਾਬੀ-ਸਾਹਿਤ ਜਗਤ ਵਿੱਚ ਇਨ੍ਹਾਂ ਦੀ ਲਗਨ, ਮਿਹਨਤ ਅਤੇ ਸਾਹਿਤ ਪ੍ਰਤੀ ਸਾਹਿਤ-ਬੱਧਤਾ ਦੇ ਖ਼ੂਬ ਚਰਚੇ ਹਨ।

ਬਕ਼ੌਲ ਸ਼ਾਇਰ :

'ਕਿੰਝ ਖ਼ੁਸ਼ਬੋਆਂ ਨੂੰ ਡੱਕਾਂ, ਜਾਂ ਹਵਾ ਕ਼ੈਦ ਕਰਾਂ,
ਲੋਕ ਗ਼ਲੀਆਂ 'ਚ ਮੇਰੇ ਇਸ਼ਕ਼ ਦੀ ਗੱਲ ਕਰਦੇ ਨੇ,

ਹਰ ਕਲਾਕਾਰ ਦੀ ਇਹ ਤਮੰਨਾ ਹੁੰਦੀ ਹੈ ਕਿ ਉਸਦਾ ਨਾਉਂ ਹੋਵੇ ਤੇ ਮਰਨ ਪਿੱਛੋ ਵੀ ਯਾਦ ਕੀਤਾ ਜਾਵੇ ਅਰਥਾਤ ਉਹ ਚਾਹੁੰਦਾ ਹੈ ਕਿ

ਕੁੱਝ ਤਾਂ ਜਾਣੇ ਦੁਨੀਆਂ ਮੈਨੂੰ,
ਕੁੱਝ ਗ਼ੌਰੇ ਤਾਰੀਖ਼ ਮੈਨੂੰ।

ਪਰ ਉਮਰੋਂ ਬਾਅਦ ਉਹ ਬੰਦਾ ਹੀ ਖ਼ਬਰਾਂ ਵਿੱਚ ਰਹਿੰਦਾ ਹੈ ਜੋ ਆਪਣੇ ਜਿਊਂਦੇ ਜੀਅ ਕੁੱਝ ਨਵੇਕ਼ਲਾ ਕਰ ਗੁਜ਼ਰਦਾ ਹੈ। ਏਸੇ ਲਈ ਆਪਣੀ ਇੱਕ ਪੁਸਤਕ ਵਿੱਚ ਡਾ. ਪੰਦੋਹਲ ਕਹਿੰਦੇ ਹਨ :

"ਆਏ ਹੋ 'ਗੁਰਦੇਵ' ਜੱਗ ਵਿੱਚ,
ਕੁੱਝ ਤਾਂ ਕਹਿ ਕੇ ਚਲੋ,
ਇਹ ਨਾ ਹੋਵੇ ਲੋਕ ਆਖਣ,
ਚੁਪ ਚਪੀਤ ਤੁਰ ਗਿਆ।"

ਪੂਰਨ ਸਿੰਘ 'ਹੁਨਰ' ਦਾ ਇਹ ਸ਼ੇਅਰ ਡਾ.ਪੰਦੋਹਲ ਤੇ ਕਿਆ ਖ਼ੂਬ ਢੁੱਕਦਾ ਹੈ:

'ਰੋਏਗਾ ਤੂ ਦੇਖ ਕਰ ਬਿਸਤਰ ਕੀ ਹਰ ਇੱਕ ਸ਼ਿਕਨ ਕੋ,
ਵੋਹ ਬਾਤ ਲਿਖ ਚਲਾ ਹੂੰ ਕਰਵਟ ਬਦਲ ਬਦਲ ਕਰ,

ਅੰਤ ਵਿੱਚ ਮੈਂ ਡਾ.ਪੰਦੋਹਲ ਦੀ ਚੰਗੀ ਸਿਹਤ ਤੇ ਲੰਮੀ ਉਮਰ ਦੀ ਕਾਮਨਾ

ਕਰਦਾ ਹਾਂ। ਹਾਲੇ ਇਨ੍ਹਾਂ ਨੇ ਮਾਂ ਬੋਲੀ ਦੇ ਭੰਡਾਰ ਨੂੰ ਹੋਰ ਅਮੀਰ ਬਣਾਉਣਾ ਹੈ।

ਡਾ.ਪੰਦੋਹਲ ਆਪਣੀਆਂ ਵੱਡਮੁੱਲੀਆਂ ਤੇ ਅਮਰ ਰਚਨਾਵਾਂ ਲਈ ਸਾਡੇ ਸਲਾਮ ਦਾ ਹੱਕ਼ਦਾਰ ਹੈ। ਓਹਨਾਂ ਦੀਆਂ ਰਸ ਭਿਨੀਆਂ ਤੇ ਅਰਥ ਭਰਪੂਰ ਸਾਰੀਆਂ ਹੀ ਰਚਨਾਵਾਂ (ਗੁੰਥਾਂ) ਨੂੰ ਮੈਂ ਮਸਤਕ ਨਾ਼ਲ ਲਾਉਂਦਾ ਹਾਂ ਅਤੇ ਮੇਰੀ ਫ਼ਕ਼ੀਰ ਰੂਹ ਓਹਨਾਂ ਨੂੰ ਸਿਜਦਾ ਕਰਦੀ ਹੈ। ਦੁਆ ਕਰਦਾ ਹਾਂ ਕਿ

"ਰਹੇ ਰੋਸ਼ਨੀ ਵੰਡਦੀ ਕ਼ਲਮ ਤੇਰੀ,
ਸੁਪਨੇ ਸਿਰਜਦਾ ਰਹੇਂ ਸਵੇਰਿਆਂ ਦੇ।"

ਡਾ.ਹਰਚੰਦ ਸਿੰਘ ਸਰਹਿੰਦੀ
ਮਕਾਨ ਨੰ:223, ਵਾਰਡ ਨੰ:9
ਸਾਹਮਣੇ ਅਸ਼ੋਕਾ ਸੀਨੀਅਰ ਸੈਕੰਡਰੀ ਸਕੂਲ,
ਸਰਹਿੰਦ-140406
ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ ( ਪੰਜਾਬ )
ਫੋਨ: 01763-222541.

## ਵਾਰ ਕਾਵਿ - ਇੱਕ ਨਿਰਣਾ

ਮਹਾਨ ਕੋਸ਼ ਦੇ ਪੰਨਾ 1091 ਉੱਤੇ ਭਾਈ ਕਾਹਨ ਸਿੰਘ ਨੇ ਲਿਖਿਆ ਹੈ ਕਿ ਵਾਰ ਸ਼ਬਦ ਦਾ ਮੂਲ 'ਵ੍ਰ' ਧਾਤੂ ਹੈ। ਜੰਗ ਸੰਬੰਧੀ ਕਾਵਿ ਜਿਸ ਵਿੱਚ ਬਹਾਦਰੀ ਅਤੇ ਸੂਰਬੀਰਤਾ ਦਾ ਵਰਨਣ ਹੋਵੇ ਜਿਵੇਂ 'ਵਾਰ ਸ੍ਰੀ ਭਗਉਤੀ ਜੀ ਕੀ' ਪਾ. ੧੦ (ਦਸਮ ਗ੍ਰੰਥ) ਵਾਰ ਕਹਾਉਂਦੀ ਹੈ। ਇਸ ਛੰਦ ਨੂੰ 'ਪਉੜੀ ਛੰਦ' ਵੀ ਕਿਹਾ ਜਾਂਦਾ ਹੈ ਕਿਉਂਕਿ ਜੋਧਿਆਂ ਦੀ ਸੂਰਬੀਰਤ ਦਾ ਜਸ ਕਵੀਆਂ ਨੇ ਬਹੁਤ ਕਰਕੇ ਏਸੇ ਛੰਦ ਵਿੱਚ ਲਿਖਿਆ ਹੈ।

ਕਈ ਵਿਦਵਾਨਾਂ ਨੇ 'ਵਾਰ' ਸ਼ਬਦ ਦੇ ਅਰਥ ਸਾਹਮਣਾ ਕਰਨਾ, ਟਾਕਰਾ ਕਰਨਾ, ਪਛਾੜਨਾ, ਪਿੱਛੇ ਹਟਾ ਦੇਣਾ, ਰੋਕਣਾ ਆਦਿਕ ਵੀ ਲਿੱਖੇ ਹਨ।ਪਰ ਅਸਲ ਵਿੱਚ ਵਾਰ ਸ਼ਬਦ, ਸੰਸਕ੍ਰਿਤ ਸ਼ਬਦ 'ਵਾਰਣ' ਦਾ ਪੰਜਾਬੀ ਤਦਭਵ ਰੂਪ ਹੈ।

ਕੁੱਝ ਲੋਕਾਂ ਨੇ ਇਸ ਸ਼ਬਦ 'ਵਾਰ' ਨੂੰ 'ਬਾਰ' ਵੀ ਉਚਾਰਿਆ ਹੈ ਜਿਸ ਦੇ ਅਰਥ ਜੰਗਲ, ਰੋਹੀ, ਬੀਆਬਾਨ ਹਨ। ਕਈ ਲੇਖਕ ਇਸ ਦੇ ਅਰਥ 'ਬਾਰ' ਤੋਂ ਲੈਂਦੇ ਹਨ ਜੋ ਘਰਾਂ ਦੇ ਬੂਹੇ ਹੁੰਦੇ ਹਨ। ਉਹਨਾਂ ਅਨੁਸਾਰ ਢਾਡੀ (ਵਾਰ ਗਾਇਕ) ਆਪਣੇ ਸਰਪ੍ਰਸਤਾਂ ਤੇ ਦਾਤਿਆਂ ਦੇ ਬੂਹਿਆਂ ਤੇ ਜਾ ਕੇ ਉਹਨਾਂ ਦਾ ਢੱਡ-ਸਾਰੰਗੀਆਂ ਨਾਲ਼ ਜਿਸ ਕਾਵਿ ਰਾਹੀਂ ਜਸ ਗਾਉਂਦੇ ਸਨ, ਵਾਰ ਅਖਵਾਇਆ। ਪ੍ਰੋ.ਪਿਆਰਾ ਸਿੰਘ ਪਦਮ ਆਪਣੀ ਪੁਸਤਕ 'ਪੰਜਾਬੀ ਵਾਰਾਂ' ਵਿਚ ਵਾਰ ਸ਼ਬਦ ਦਾ ਮੂਲ 'ਵਾਰਤਾ' ਲਿਖਦੇ ਹਨ। ਇਸ ਪ੍ਰਕਾਰ ਇਨ੍ਹਾਂ ਅਰਥਾਂ ਵਿੱਚੋਂ ਨਿਕਲਦੇ ਵਿਚਾਰਾਂ ਨੂੰ ਮੁਖ ਰੱਖ ਕੇ ਕਹਿ ਸਕਦੇ ਹਾਂ ਕੇ ਢਾਡੀ ਲੋਕ ਸੂਰਮਗਤੀ ਦੇ ਗੀਤਾਂ ਨੂੰ ਰਜਵਾੜਾ ਲੋਕਾਂ ਦੇ ਬੂਹਿਆਂ ਤੇ ਖਲੋ ਕੇ ਰੋਟੀ ਰੋਜ਼ੀ ਅਤੇ ਇਨਾਮ ਕਰਾਮ ਲਈ ਬਾਰ ਬਾਰ ਦਹੁਰਾ ਕੇ ਸੁਣਾਇਆ ਕਰਦੇ ਸਨ, ਇਸ ਲਈ ਇਸ ਦਾ ਨਾਂ ਵਾਰ ਪੈ ਗਿਆ।

ਰਾਜਸਥਾਨੀ ਭਾਸ਼ਾ ਵਿੱਚ ਸ਼ਬਦ 'ਵਾਰ' ਦਾ ਅਰਥ ਸਹਾਇਤਾ ਲਈ ਪੁਕਾਰਨਾ ਹੈ। ਉੱਥੇ 'ਬਾਰਹਠ' ਨਾਓਂ ਦੀ ਭੱਟ ਜਾਤੀ ਵੀ ਹੈ ਜਿਹੜੀ ਅਪਣੇ ਮਾਲਕਾਂ ਤੇ ਸੁਆਮੀਆਂ ਦੇ ਬਾਰਾਂ ਉਤੇ ਪ੍ਰਸ਼ੰਸਾ ਦੇ ਗੀਤ ਗਾ ਕੇ ਮੰਗਦੇ ਹਨ ਤੇ ਅਪਣੇ ਇੰਨ੍ਹਾਂ ਗੀਤਾਂ ਨੂੰ 'ਵਾਰ' ਦੇ ਨਾਮ ਨਾਲ਼ ਪੁਕਾਰਦੇ ਹਨ।

ਇੰਨ੍ਹਾਂ ਉਪਰੋਕਤ ਵੱਖ-ਵੱਖ ਨਿਰਣਿਆ ਤੋਂ ਅਸੀਂ ਇਹ ਸਿੱਟਾ ਕੱਢ ਸਕਦੇ ਹਾਂ ਕਿ ਵਾਰ ਉਹ ਕਾਵਿ ਰੂਪ ਹੈ ਜਿਸ ਰਾਹੀਂ ਕਿਸੇ ਯੁੱਧ ਕਥਾ ਜੰਗੀ ਵਾਰਤਾ ਦਾ ਪਉੜੀਆਂ ਰਾਹੀਂ ਵਰਣਨ ਕੀਤਾ ਹੋਵੇ। ਕਿਉਂਕਿ ਪਉੜੀ ਇਸ ਛੰਦ ਦੇ ਸਰੀਰ ਵਜੋਂ ਨੀਯਤ ਹੈ ਇਸ ਲਈ ਉਸ ਤੋਂ ਬਗ਼ੈਰ ਕਿਸੇ ਛੰਦ ਕਾਵਿ ਨੂੰ ਵਾਰ ਨਹੀਂ ਕਿਹਾ ਜਾ ਸਕਦਾ। ਨਾਦਰ ਸ਼ਾਹ ਦੀ ਵਾਰ ਨੂੰ ਕਈ ਥਾਵਾਂ ਤੇ ਨਾਦਰ ਸ਼ਾਹ ਦੀ ਪਉੜੀ ਕਿਹਾ ਗਿਆ ਹੈ। ਜਸ਼ੋਧਾ ਨੰਦਨ 'ਲਵਕੁਸ਼ ਦੀ ਵਾਰ' ਦੇ ਅੰਤ ਵਿੱਚ 'ਲਵਕੁਸ਼ ਦੀਆਂ ਪਉੜੀਆਂ ਸਮਾਪਤ' ਲਿਖਦਾ ਹੈ ਤੇ ਕਈ ਥਾਵਾਂ ਤੇ ਕਹਿੰਦਾ ਹੈ:

1. 'ਢਾਡੀ ਦਾਸ ਵਖਾਈ ਪਉੜੀ ਰਾਮ ਕੀ।"
2. 'ਕੀਰਤ ਦਾਸ ਸੁਣਾਈ ਪੜ੍ਹ-ਪੜ੍ਹ ਪਉੜੀਆਂ।'
3. 'ਦਾਸ ਥੀਆ ਕੁਰਬਾਣੇ ਪਉੜੀ ਆਖ ਆਖ।'

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਵੀ ' ਵਾਰ ਦੁਰਗਾ ਕੀ ' ਵਿੱਚ ਅੰਤ ਉੱਤੇ ਲਿਖਿਆ ਹੈ :

'ਦੁਰਗਾ ਪਾਠ ਬਣਾਇਆ ਸੱਭੇ ਪਉੜੀਆਂ'

ਇਨ੍ਹਾਂ ਉਧਾਰਨਾਂ ਤੋਂ ਗੱਲ ਸਾਫ਼ ਹੋ ਜਾਂਦੀ ਹੈ ਕਿ 'ਪਾਉੜੀ' ਵਾਰ ਦਾ ਵਿਸ਼ੇਸ਼ ਅੰਗ ਹੈ। ਇਸ ਗੱਲ ਵਿੱਚ ਹੱਦੋਂ ਵੱਧ ਸੱਚਾਈ ਹੈ ਕਿ ਪਾਉੜੀ ਤਾਂ ਵਾਰ ਤੋਂ ਬਿਨਾਂ ਹੋ ਸਕਦੀ ਹੈ ਪਰ ਵਾਰ ਪਾਉੜੀ ਤੋਂ ਬਿਨਾਂ ਨਹੀਂ ਹੋ ਸਕਦੀ। ਏਸੇ ਲਈ ਪੰਜਾਬੀ ਦੇ ਮਹਾਨ ਲੇਖਕ ਭਾਈ ਗੁਰਦਾਸ ਨੇ ਆਪਣੀਆਂ ਸਾਰੀਆ40 ਵਾਰਾਂ ਹੀ ਪਉੜੀ ਛੰਦ ਵਿੱਚ ਰਚੀਆਂ ਹਨ।

ਭਾਰਤ ਦਾ ਸਭ ਤੋਂ ਪੁਰਾਣਾ ਸਾਹਿੱਤ ਰਿਗ ਵੇਦ ਹੈ ਜਿਸ ਦੇ 1038 ਮੰਤਰ ਹਨ।ਇੱਕ ਸੂਤਰ ਵਿੱਚ ਤ੍ਰਿਤਸੂ ਵੰਸ਼ ਦੇ ਰਾਜਾ ਸੁਦਾਸ ਦੀ ਜਿੱਤ ਦਾ ਜ਼ਿਕਰ ਹੈ ਤੇ ਦੂਜੇ ਵਿੱਚ ਦੇਵੋਦਾਸ ਦਾ ਸੁਅਬੰਰ ਨੂੰ ਜਿੱਤਣ ਦਾ ਵਰਨਣ ਹੈ। ਅਨੇਕਾਂ ਪ੍ਰਕਾਰ ਦੇ ਹਥਿਆਰਾਂ ਦਾ ਵੇਰਵਾ ਜਿਵੇਂ ਕਿ ਕੁਲਹਾੜੇ,ਗੁਰਜ,ਬਰਛੀਆਂ,ਭਾਲੇ ਤੇ ਢਾਲਾਂ ਆਦਿਕ ਵਿਸਥਾਰ ਸਹਿਤ ਆਉਂਦਾਂ ਹੈ।ਜੰਗ ਵੇਲੇ ਢੋਲ ਨਗਾਰੇ ਵੱਜਦੇ ਦੱਸੇ ਹਨ ਤੇ ਜੰਗੀ ਵਰਨਣ ਬਹੁਤ ਹੀ ਉਤਸਾਹ ਜਨਕ ਢੰਗ ਨਾ.ਲ ਬਿਆਨਿਆ ਹੈ ਤੇ ਕਈ ਬੀਰਰਸੀ ਕਥਾਵਾਂ ਦਾ ਵਰਨਣ ਕੀਤਾ ਗਿਆ ਹੈ। ਇਹ ਸੱਭੋ ਕੁੱਝ ਵਾਰ ਦੀ ਪਿੱਠਭੂਮੀ ਵੱਲ ਸੰਕੇਤ ਹੈ ਜੋ ਸਪਸ਼ਟ ਕਰਦਾ ਹੈ ਕਿ ਕਿਸੇ ਹਮਲੇ ਜਾਂ ਟਾਕਰੇ ਬਾਰੇ ਦੱਸਦੀ ਹੋਈ ਜਿਹੜੀ ਕਵਿਤਾ ਪਾਠਕਾਂ ਨੂੰ ਜਾਂ ਸਰੋਤਿਆਂ ਨੂੰ ਉਤਸਾਹਤ ਕਰੇ ਤੇ ਜੇਤੂ ਪੱਖ ਸਫਲਤਾ ਦੀਆਂ ਪੌੜੀਆਂ ਬਖ਼ੂਬੀ ਚੜ੍ਹਦਾ ਜਾਵੇ, ਵਾਰ ਅਖਵਾਉਂਦੀ ਹੈ।

ਵਾਰ ਛੰਦ ਦੋ ਪ੍ਰਕਾਰ ਦਾ ਹੁੰਦਾ ਹੈ :

(1) ਦੁਨਿਆਵੀ (2) ਅਧਿਆਤਮਕ

ਦੁਨਿਆਵੀ ਵਾਰਾਂ ਵਿੱਚ ਸਥੂਲ ਪੱਖ ਦੀ ਟੱਕਰ ਹੁੰਦੀ ਹੈ ਜਦ ਕਿ ਅਧਿਆਤਮਕ ਵਾਰਾਂ ਵਿੱਚ ਸੂਖਮ ਭਾਵਨਾਵਾਂ ਦੀ ਟੱਕਰ ਹੁੰਦੀ ਹੈ। ਵਾਰ ਪੰਜਾਂਬੀ ਕਵਿਤਾ ਦਾ ਮੌਲਿਕ ਤੇ ਸਰਬ ਪ੍ਰਯ ਰੂਪ ਹੈ ਤੇ ਬਹੁਤ ਪੁਰਾਣੇ ਸਮੇਂ ਤੋਂ ਪਰਚਲਤ ਹੈ। ਦੁਨਿਆਵੀ ਵਾਰਾਂ ਵਿੱਚ ਰਾਜੇ ਮਹਾਰਾਜਿਆਂ ਦੀ ਆਪਸੀ ਟੱਕਰ ਤੇ ਯੁੱਧ ਦਾ ਨਜ਼ਾਰਾ ਹੁੰਦਾ ਹੈ ਜਿਸ ਵਿੱਚ ਹਥਿਆਰਾਂ ਨਾ.ਲ ਹਥਿਆਰ ਟਕਰਾਉਂਦੇ ਹਨ,ਤਲਵਾਰਾਂ ਭਿੜਦੀਆ ਹਨ, ਜੋਧੇ ਆਪਣੀਆ ਜਾਨਾਂ .ਕੁਰਬਾਨ ਕਰਦੇ ਹਨ ਤੇ ਜਾਨਾਂ ਹੂ.ਲ ਕੇ ਜਿੱਤ ਪ੍ਰਾਪਤ ਕਰਦੇ ਹਨ।ਸਾਰੀ ਲੜਾਈ ਜਾਂ ਟੱਕਰ ਵਿੱਚ ਭੜਥੂ ਪਾਉਣ ਵਾ.ਲਾ ਬਹਾਦਰ ਨਾਇਕ ਹੁੰਦਾ ਹੈ ਜਿਸ ਦੀ ਬਹਾਦਰੀ ਦਾ ਜਸ ਤੇ ਉਪਮਾਂ ਭੱਟ ਤੇ ਢਾਡੀ ਲੋਕ ਪੌੜੀਆਂ ਰਾਹੀਂ ਗਾ ਕੇ ਉਸਨੂੰ ਜੇਤੂ ਕ਼ਰਾਰ ਦੇਂਦੇ ਹਨ।

ਆਧਿਆਤਮਕ ਜਾਂ ਧਾਰਮਕ ਵਾਰਾਂ ਵਿੱਚ ਹਥਿਆਰਾਂ ਦੀ ਲੜਾਈ ਨਹੀਂ ਹੁੰਦੀ। ਇਨ੍ਹਾਂ ਵਿੱਚ ਕੋਈ ਭਗਤ, ਮਹਾਂਪੁਰਖ, ਦਾਤਾ ਤੇ ਲੋਕ ਪੂਜ ਸਾਧੂ ਬਿਰਤੀ ਵਾਲਾ ਵਿਅਕਤੀ ਤੇ ਜਾਂ ਫਿਰ ਪ੍ਰਭੂ ਨਾਇਕ ਹੁੰਦਾ ਹੈ ਜੋ ਕਾਮ, ਕਰੋਧ, ਲੋਭ, ਮੋਹ, ਹੰਕਾਰ -ਪੰਜ ਵਿਸ਼ਿਆਂ ਅਰਥਾਤ ਵੈਰੀਆਂ ਨਾਲ ਯੁੱਧ ਕਰਕੇ ਆਪਣੇ ਅਸੂਲਾਂ ਸਦਕਾ ਜਿੱਤ ਪ੍ਰਾਪਤ ਕਰਦਾ ਹੈ ਤੇ ਭੱਟ ਜਾਂ ਢਾਡੀ ਲੋਕ ਇਨ੍ਹਾਂ ਦੀ ਬਹਾਦਰੀ ਆਪਣੀ ਵਾਰ ਗਾਇਕੀ ਦੁਆਰਾ ਪੇਸ਼ ਕਰਦੇ ਹਨ। ਬੀਰ ਕਾਵਿਕ ਬਿਆਨ ਇਸ ਵਿੱਚ ਵੀ ਪਰਧਾਨ ਹੁੰਦਾ ਹੈ ।

ਖੋਜ ਨੇ ਇਹ ਗੱਲ ਨਿਤਾਰ ਦਿੱਤੀ ਹੈ ਕਿ ਪੰਜਾਬ ਅਤੇ ਰਾਜਸਥਾਨ ਦੇ ਆਰਥਕ, ਰਾਜਸੀ ਅਤੇ ਸਮਾਜਕ ਹਾਲਾਤ ਤੋਂ ਵਾਰ ਕਵਿ ਰੂਪ ਜਨਮਿਆਂ। ਸੂਰਮਗਤੀ ਅਤੇ ਜੀਵਨ ਆਦਰਸ਼ ਇਸ ਦੀ ਉਪਜ ਦੇ ਅਧਾਰ ਬਣੇ ਕਿਉਂ ਕਿ ਦੋਵਾਂ ਇਲਾਕਿਆਂ ਦੇ ਜਨਸਮੂਹ ਨੂੰ ਆਪਣੀ ਸੁਰੱਖਿਆ ਖ਼ਾਤਰ ਮਰਨ ਮਾਰਨ ਲਈ ਤਿਆਰ ਰਹਿਣਾ ਪਿਆ ਹੈ ਕਿਉਂ ਜੋ ਅਣਖ ਅਤੇ ਸੂਰਮਗਤੀ ਸਮੇਂ ਦੀ ਲੋੜ ਸੀ। ਬਸ ਅਜੇਹੇ ਸਮਾਜਕ ਤੇ ਰਾਜਸੀ ਹਾਲਾਤ ਨੇ ਪੰਜਾਬ ਵਿੱਚ ਵਾਰ ਨੂੰ ਜਨਮ ਦਿੱਤਾ ਹੈ।

ਇਤਿਹਾਸ ਦਸਦਾ ਹੈ ਕਿ ਪੰਜਾਬ ਭਾਰਤ ਦਾ ਉਤੱਰ ਪੱਛਮੀ ਦਰਵਾਜ਼ਾ ਰਿਹਾ ਹੈ। ਇਸ ਰਾਹੀਂ ਹੀ ਹਮਲਾਵਰਾਂ ਦਾ ਵਾਰ ਹਮੇਸ਼ਾ ਪੰਜਾਬ ਉੱਤੇ ਹੁੰਦਾ ਰਿਹਾ ਹੈ ਤੇ ਹਰਵਾਰ ਦਾ ਟਾਕਰਾ ਕੇਵਲ ਪੰਜਾਬੀਆਂ ਨੇ ਹੀ ਕੀਤਾ ਹੈ ਤੇ ਅਣਖੀਲੇ ਲੋਕ ਹਰ ਧਾੜਵੀ ਦਾ ਮੂੰਹ ਮੋੜਦੇ ਰਹੇ ਹਨ। ਨਿੱਤ ਦੀਆਂ ਮੁਹਿਮਾਂ ਨੇ ਪੰਜਾਬੀਆਂ ਨੂੰ ਤਿਆਰ ਬਰ ਤਿਆਰ ਕਰਕੇ ਅਣਖੀਲੇ, ਦਲੇਰ ਤੇ ਸਾਹਸੀ ਬਣਾ ਦਿੱਤਾ ਹੈ। ਇਸ ਪ੍ਰਕਾਰ ਇਸ ਬੀਰ ਭੂਮੀ ਵਿੱਚ ਵਾਰ ਇੱਕ ਆਪ ਮੁਹਾਰੀ ਉਪਜ ਬਣ ਸਾਹਮਣੇ ਆਈ। ਇਹ ਕਿਸੇ ਉਚੇਚ ਜਤਨ ਦਾ ਫ਼ਲ ਨਹੀਂ। ਪੰਜਾਬੀ ਵੀਰ ਬਦੇਸ਼ੀ ਵਾਰਾਂ ਤੇ ਹਮਲਿਆਂ ਨੂੰ ਰੋਕਦੇ ਰਹੇ ਤੇ ਪੰਜਾਬ ਦੇ ਜਮਾਂਦਰੂ ਕਵੀ ਇਹਨਾਂ ਬਹਾਦਰਾਂ ਦੀ ਬਹਾਦਰੀ ਦੇ ਕਾਰਨਾਮਿਆਂ ਦੀਆਂ ਵਾਰਾਂ ਰਚਦੇ ਰਹੇ। ਇਸ ਤਰ੍ਹਾਂ ਪੰਜਾਬ ਵਿੱਚ ਵਾਰ ਕਵਿ ਚਿਰਕਾਲ ਤੋਂ ਲਿਖਿਆ ਜਾ ਰਿਹਾ ਹੈ ਤੇ ਹੋਰ ਕਿਸੇ ਵੀ ਭਾਸ਼ਾ ਵਿੱਚ ਇਹ ਕਾਵਿ ਵੇਖਣ ਨੂੰ ਨਹੀਂ ਮਿਲਦਾ। ਇਸ ਗੱਲ ਵਿੱਚ ਸ਼ੱਕ ਨਹੀਂ ਕਿ ਵਾਰਾਂ ਦੇ ਪਾਤਰ, ਵਿਸ਼ਾ ਤੇ ਪਰਭਾਓ ਪਾਉਣ ਦੇ ਢੰਗ ਬਦਲਦੇ ਰਹੇ ਹਨ ਪਰ ਮੁੱਖ ਤੇ ਸਮੁੱਚਾ ਭਾਵ ਉਤਸਾਹਜਨਕ ਪ੍ਰੇਰਨਾ ਦੇਣਾ ਹੀ ਰਿਹਾ ਹੈ। ਯੁੱਧਾਂ ਬਾਰੇ ਇਤਿਹਾਸ ਤੇ ਪੀਰ ਪੈਗ਼ੰਬਰਾਂ ਬਾਰੇ ਬਹੁਤ ਸਾਰੀਆਂ ਵਾਰਾਂ ਰਚੀਆਂ ਗਈਆਂ। ਆਧਿਆਤਮਕ ਵਾਰਾਂ ਰਾਹੀਂ ਜੀਵਨ ਉਦੇਸ਼ ਨੂੰ ਪੂਰਾ ਕਰਨ ਲਈ ਪ੍ਰੇਰਨਾ ਕੀਤੀ ਗਈ ਤੇ ਫੇਰ ਮਨੁੱਖ ਦੀ ਵਾਰ ਦੇ ਰੂਪ ਵਿੱਚ ਬਦਲ ਗਈਆਂ। ਬਹੁਤ ਰੰਗ ਬਦਲੇ ਪਰ ਮੂਲ ਆਸ਼ਾ ਮਾਨਵ ਨੂੰ ਢਹਿੰਦੀਆਂ ਕਲਾਂ ਵਿੱਚ ਜਾਣ ਤੋਂ ਬਚਾਉਣਾ ਹੀ ਸੀ।

ਪੰਜਾਬੀ ਵਿੱਚ ਵਾਰ ਲਿਖਣੀ ਕਦੋਂ ਆਰੰਭ ਹੋਈ ਇਸ ਬਾਰੇ ਤਾਂ ਨਿਰਣਾ ਕਰਨਾ ਬਹੁਤ ਮੁਸ਼ਕਿਲ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 22 ਵਾਰਾਂ ਹਨ ਜਿਨ੍ਹਾਂ ਵਿੱਚੋਂ

ਕੁੱਝ ਕੁ ਨੂੰ ਪ੍ਰਾਚੀਨ ਵਾਰਾਂ ਦੀਆਂ ਧੁਨੀਆਂ ਉੱਤੇ ਗਾਉਣ ਦੀ ਹਦਾਇਤ ਕੀਤੀ ਹੋਈ ਹੈ। ਇਹ ਪ੍ਰਾਚੀਨ ਵਾਰਾਂ ਨੌਂ ਹਨ ਜਿਹੜੀਆਂ ਲੋਕ ਮੂੰਹਾਂ ਉੱਤੇ ਪੁੱਜੀਆਂ ਹੋਈਆਂ ਸਨ ਤੇ ਲੋਕ ਉੱਚੀਆਂ ਉੱਚੀਆਂ ਹੇਕਾਂ ਲਾ ਕੇ ਗਾਉਂਦੇਂ ਸਨ। ਇਹ ਮੁੱਕਮਲ ਰੂਪ ਵਿੱਚ ਨਹੀਂ ਮਿਲ਼ਦੀਆਂ ਕੇਵਲ ਪੰਜ ਪੰਜ, ਸੱਤ ਸੱਤ ਲਾਈਨਾ ਹੀ ਹਨ ਜੋ ਪਉੜੀ ਕਾਵਿ ਰੂਪ ਵਿੱਚ ਹਨ।

ਜੇ ਵੇਖਿਆ ਜਾਵੇ ਤਾਂ ਇਹ ਗੱਲ ਵੀ ਸਪਸ਼ਟ ਹੈ ਕਿ ਦੁਨਿਆਵੀ ਵਾਰਾਂ ਲਿਖਣ ਦਾ ਰਿਵਾਜ ਚੌਧਵੀਂ ਸਦੀ ਤੱਕ ਜ਼ੋਰ ਸ਼ੋਰ ਨਾਲ਼ ਪ੍ਰਚਲਤ ਰਿਹਾ। ਧੁਨੀਆਂ ਦੀਆਂ ਨੌਂ ਵਾਰਾਂ ਢੇਰ ਪੁਰਾਣੇ ਸਮੇਂ ਦੀ ਉੱਪਜ ਹਨ। ਪੰਦਰ੍ਹਵੀਂ ਸਦੀ ਵਿੱਚ ਗੁਰੂ ਸਾਹਿਬਾਨ ਦੀ ਆਮਦ ਨਾਲ਼ ਅਧਿਆਤਮਕ ਵਾਰਾਂ ਵੀ ਹੋਂਦ ਵਿੱਚ ਆਈਆਂ। ਗੁਰਬਾਣੀ ਵਿੱਚ ਦਰਜ 22 ਵਾਰਾਂ ਤੋਂ ਬਿਨਾਂ ਭਾਈ ਗੁਰਦਾਸ ਭੱਲਾ ਨੇ ਚਾਲੀ ਵਾਰਾਂ ਲਿਖੀਆਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਹਨ। ਇਨ੍ਹਾਂ ਦਾ ਵਿਸ਼ਾ ਅਧਿਆਤਮ ਵਾਦ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਨੇ ਚੰਡੀ ਦੀ ਵਾਰ ਵਿੱਚ ਵੀਰ ਰਸ ਦੇ ਉੱਚ ਨਮੂਨੇ ਪੇਸ਼ ਕੀਤੇ ਹਨ ਤੇ ਨਾਲ਼ ਹੀ ਨਾਲ਼ ਜੱਥੇ ਬੰਦੀ ਨੂੰ ਉਭਾਰ ਕੇ ਜਨਸਮੂਹ ਨੂੰ ਸੁਚੇਤ ਕੀਤਾ ਹੈ। ਇਸ ਤੋਂ ਉਪਰੰਤ ਮੁਗ਼ਲਕਾਲ਼, ਪਿਛਲੇਰੇ ਮੁਗ਼ਲਕਾਲ਼,ਰਣਜੀਤ ਸਿੰਘ ਅਤੇ ਆਧੁਨਿਕ ਕਾਲ਼ ਵਿਚ ਵੀ ਢੇਰ ਸਾਰੀਆਂ ਵਾਰਾਂ ਰਚੀਆਂ ਗਈਆਂ ਜੋ ਸਮੇਂ ਦੇ ਬਦਲਣ ਨਾਲ਼ ਪ੍ਰਭਾਵ ਕ਼ਬੂਲ ਕਰਕੇ ਵਿਸ਼ਿਆਂ ਵਿੱਚ ਵੀ ਥੋੜ੍ਹਾ ਬਹੁਤ ਪ੍ਰੀਵਰਤਨ ਕ਼ਬੂਲ ਕਰ ਗਈਆਂ। ਇਨ੍ਹਾਂ ਵਿਚੋਂ ਕੁੱਝ ਪ੍ਰਸਿੱਧ ਵਾਰਾਂ ਨਿਮਨਲਿਖਤ ਹਨ:

ਗੁਰਬਾਣੀ ਵਿੱਚ 22 ਵਾਰਾਂ 17 ਰਾਗਾਂ ਵਿੱਚ ਹਨ। ਰਾਮਕਲੀ ਰਾਗ ਵਿੱਚ ਤਿੰਨ, ਗਉੜੀ, ਗੁਜਰੀ ਤੇ ਮਾਰੂ ਰਾਗਾਂ ਵਿਚ ਦੋ ਦੋ ਵਾਰਾਂ ਹਨ ਅਤੇ ਹੇਠਲੇ 13 ਰਾਗਾਂ ਵਿੱਚ ਇੱਕ ਇੱਕ ਵਾਰ ਦਰ ਜ ਹੈ। ਉਹ ਰਾਗ ਹਨ–

ਸ੍ਰੀਰਾਗ, ਮਾਝ, ਆਸਾ, ਬਿਹਾਗੜਾ, ਵੱਡਹੰਸ, ਸੋਰਠ, ਜੈਤਸਰੀ, ਸੂਹੀ, ਬਿਲਾਵਲ, ਬਸੰਤ, ਸਾਰੰਗ, ਮਲਾਰ ਅਤੇ ਕਾਹਨੜਾ। ਇਨ੍ਹਾਂ ਵਿੱਚ ਗੁਰੂ ਰਾਮਦਾਸ ਦੀਆਂ 8, ਗੁਰੂ ਅਰਜਨ ਦੇਵ ਦੀਆਂ 6, ਗੁਰੂ ਅਮਰਦਾਸ ਦੀਆਂ 4 ਤੇ ਗੁਰੂ ਨਾਨਕ ਦੇਵ ਜੀ ਦੀਆਂ 3 ਵਾਰਾਂ ਹਨ। ਬਾਈਵੀਂ ਵਾਰ ਸੱਤੇ ਤੇ ਬਲਵੰਡ ਦੀ ਹੈ। ਇਨ੍ਹਾਂ ਤੋਂ ਉਪਰੰਤ ਭਾਈ ਗੁਰਦਾਸ ਭੱਲੇ ਦੀਆਂ 40 ਵਾਰਾਂ ਵੀ ਅਧਿਆਤਮਕ ਹਨ। ਇਨ੍ਹਾਂ ਵਿੱਚ ਨਾ ਕਿਸੇ ਦੁਨਿਆਵੀ ਯੁੱਧ ਦੀ ਵਾਰਤਾ ਹੈ, ਨਾ ਕਿਸੇ ਜੋਧੇ,ਰਾਜੇ, ਰਾਣੇ ਜਾਂ ਸਰਦਾਰ ਦੀ ਜੰਗੀ ਬਹਾਦਰੀ ਦਾ ਜਸ ਹੈ ਤੇ ਨਾਂ ਹੀ ਇਨ੍ਹਾਂ ਦਾ ਨਾਇਕ ਕੋਈ ਸੰਸਾਰੀ ਪੁਰਸ਼ ਹੈ। ਇਨ੍ਹਾਂ ਵਿੱਚ ਅਕਾਲ ਪੁਰਖ ਦਾ ਜਸ ਹੈ ਗੁਰਮੁੱਖਾਂ, ਸੰਤਾਂ, ਚੰਗੇ ਪੁਰਸ਼ਾਂ ਦੀ ਸੰਗਤ ਤੇ ਨੇਕ ਗੁਣਾ ਦੀ ਵਡਿਆਈ ਹੈ। ਇਨ੍ਹਾਂ ਦਾ ਨਾਇਕ ਵਾਹਿਗੁਰੂ ਹੈ ਜਾਂ ਵਾਹਿਗੁਰੂ ਨਾਲ਼ ਮੇਲ ਕਰਾਉਣ ਵਾਲ਼ਾ ਕੋਈ ਮਹਾਂਪੁਰਖ ਹੈ। ਇਨ੍ਹਾਂ ਵਿੱਚ ਗੁਰਮੁਖਾਂ ਤੇ ਮਨਮੁਖਾਂ ਦਾ ਟਾਕਰਾ ਵੀ ਦਰਸਾਇਆ ਹੈ, ਨੇਕੀ ਤੇ ਬਦੀ ਦੀ ਟੱਕਰ ਦੱਸੀ ਹੈ ਤੇ ਸੱਚ ਅਤੇ ਝੂਠ ਦਾ ਭੇੜ ਕਰਾਇਆ ਹੈ। ਆਤਮਾ ਮੁੱਖ.ਪਾਤਰ ਹੈ ਜਿਸ ਦੀ ਕਾਮ, ਕਰੋਧ, ਲੋਭ, ਮੋਹ,

ਹੰਕਾਰ-5 ਬਲੀਆਂ ਨਾਲ਼ ਟੱਕਰ ਦਰਸਾਈ ਹੈ ਤੇ ਮਹਾਨ ਆਤਮਾ ਦੀ ਜਿੱਤ ਹੁੰਦੀ ਦੱਸੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਚੰਡੀ ਦੀ ਵਾਰ ਲਿਖੀ ਜਿਸ ਵਿੱਚ ਇਸਤਰੀ ਨੂੰ ਪਹਿਲੀ ਵਾਰ ਨਾਇਕ ਦੀ ਪੰਦਵੀ ਦਿੱਤੀ ਗਈ ਹੈ। ਮਿਹਰਬਾਨ ਸੋਢੀ ਨੇ 'ਪੀਰਾਂ ਦੀ ਵਾਰ' ਲਿੱਖੀ ਹੈ ਜਿਸ ਵਿੱਚ ਮੁਸਲਮ ਪੀਰ ਪੈਗ਼ੰਬਰਾਂ ਦੀ ਉਸਤਤ ਕੀਤੀ ਹੈ। ਮਿਹਰਬਾਨ ਦੇ ਪੁੱਤਰ 'ਹਰਿ ਜੀ' ਨੇ 'ਸੋਰਠ ਕੀ ਵਾਰ' ਲਿੱਖੀ ਜਿਸ ਵਿੱਚ ਪੰਜਾਂ ਵਿਸ਼ਿਆਂ ਦੀ ਸੱਤ, ਸੰਤੋਖ, ਧੀਰਜ ਤੇ ਕਰਮ ਨਾਲ਼ ਮੁਠਭੇੜ ਕਰਾ ਕੇ ਚਾਰਾਂ ਦੀ ਜਿੱਤ ਕਰਵਾਈ ਹੈ। ਮੀਰ ਸੱਤਾ ਤੇ ਮੀਰ ਬਲਵੰਤ ਨੇ ਪਹਿਲੇ ਪੰਜਾਂ ਗੁਰੂ ਸਾਹਿਬਾਨ ਦੀ ਕੀਰਤੀ ਗਾਈ ਹੈ। ਭਾਈ ਨੱਥੇ ਅਤੇ ਅਬਦੁੱਲਾ ਨੇ ਗੁਰੂ ਹਰਗੋਬਿੰਦ ਨਾਲ਼ ਸੰਬੰਧਤ ਚਾਰ ਵਾਰਾਂ ਰਚ ਕੇ ਗਾਈਆਂ ਹਨ ਏਸੇ ਤਰ੍ਹਾਂ ਭਾਈ ਮੁਸ਼ਕੀ ਅਤੇ ਭਾਈ ਛਬੀਲੇ ਨੇ ਚਾਰ ਵਾਰਾਂ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿੱਚ ਰਹਿੰਦਿਆਂ ਲਿਖੀਆਂ ਤੇ ਹਰ ਰੋਜ਼ ਦੀਆਂ ਸਭਾਵਾਂ ਵਿੱਚ ਗਾਈਆਂ, ਇਸ ਤੋਂ ਉਪਰੰਤ ਭਾਈ ਗੁਰਦਾਸ ਸਿੰਘ ਨੇ ' ਗੁਰੂਖ਼ਾਲਸੇ ਦੀ ਵਾਰ' ਲਿੱਖੀ। 'ਸਰਬਲੋਹ ਦੀ ਵਾਰ' ਇੱਕ ਹੋਰ ਪ੍ਰਸਿੱਧ ਰਚਨਾ ਹੈ ਜਿਹੜੀ ਬੰਦਾ ਬਹਾਦਰ ਵੇਲ਼ੇ ਲਿੱਖੀ ਗਈ। ਤੇਜ ਭਾਨ ਦੀ 'ਕਾਹਨ ਭਗਵਾਨ' ਦੀ ਵਾਰ ਤੇ ਲਵ ਕੁਸ਼ ਦੀ ਵਾਰ, ਮਹਾਂ ਸਿੰਘ ਤੇ ਚੱਠਿਆਂ ਵਿਚਕਾਰ ਹੋਈ ਲੜਾਈ ਸੰਬੰਧੀ ਪੀਰ ਮਹੁੰਮਦ ਦੀ 'ਚੱਠਿਆਂ ਦੀ ਵਾਰ' ਅਤੇ ਨਜਾਬਤ ਕਵੀ ਦੀ 'ਨਾਦਰ ਸ਼ਾਹ ਦੀ ਵਾਰ' ਵਿਸ਼ੇਸ ਸਥਾਨ ਰੱਖਦੀਆਂ ਹਨ।

ਰਣਜੀਤ ਸਿੰਘ ਵੇਲ਼ੇ ਬਹੁਤ ਸਾਰੀਆਂ ਵਾਰਾਂ ਹੋਂਦ ਵਿੱਚ ਆਈਆਂ ਜਿਨ੍ਹਾਂ ਵਿੱਚ ਸਿੰਘਾਂ ਦੀ ਵਾਰ, ਸੋਢੀਆਂ ਦੀ ਵਾਰ, ਸੰਧਾਵਾਲੀਆਂ ਦੀ ਵਾਰ, ਮਹਾਰਾਜਾ ਰਣਜੀਤ ਸਿੰਘ ਦੀ ਵਾਰ ਆਦਿਕ। ਇਹ ਸਭ ਹੀ ਉੱਚ ਪਾਏ ਦੀਆਂ ਵਾਰਾਂ ਹਨ।

ਅਜੋਕੇ ਸਮੇਂ ਵਿੱਚ ਵੀ ਹਰਿੰਦਰ ਸਿੰਘ ਨੇ 21 ਵਾਰਾਂ ਲਿਖੀਆਂ ਹਨ। ਪ੍ਰੋ: ਮੋਹਨ ਸਿੰਘ ਨੇ 'ਸਾਹਿਬ ਕੌਰ ਦੀ ਵਾਰ' ਅਤੇ 'ਸਿਹਰਾਈ' ਦੀ 'ਤਲੰਗਾਨਾ ਦੀ ਵਾਰ' ਸਾਹਿਤ ਦੀਆਂ ਬਹੁਤ ਪ੍ਰਸਿੱਧ ਵਾਰਾਂ ਹਨ। ਗੱਲ ਕੀ ਹੁਣ ਤੱਕ ਅਨੇਕਾਂ ਹੀ ਬੀਰ ਰਸੀ, ਦੁਨਿਆਵੀ ਤੇ ਆਧਿਆਤਮਕ ਵਾਰਾਂ ਲਿਖੀਆਂ ਜਾ ਚੁੱਕੀਆਂ ਹਨ ਤੇ ਲਿਖੀਆਂ ਜਾ ਰਹੀਆਂ ਹਨ।

ਵਾਰ ਬਾਹਰਮੁੱਖੀ ਕਵਿਤਾ ਹੁੰਦੀ ਹੈ ਜਿਸ ਦੇ ਲਹਿਜੇ ਦਾ ਬਿਆਨੀਆ ਹੋਣਾ ਬਹੁਤ ਜ਼ਰੂਰੀ ਹੈ। ਜਿੱਥੋਂ ਤੱਕ ਵਾਰ ਦੀ ਬੋਲੀ ਦਾ ਸੰਬੰਧ ਹੈ ਉਹ ਬਹੁਤ ਠੇਠ ਤੇ ਸੌਖੀ ਹੋਵੇ ਤੇ ਆਮ ਲੋਕਾਂ ਦੀ ਬੋਲਚਾਲ ਹੋਵੇ। ਔਖੀ ਤੇ ਭਾਰੀ ਬੋਲੀ ਜਨਸਮੂਹ ਤੇ ਪਰਭਾਓ ਨਹੀਂ ਪਾ ਸਕਦੀ। ਇਹ ਖ਼ੂਨ ਖੌਲਣ ਲਾਉਣ ਦੀ ਸਮੱਰਥਾ ਰਖਦੀ ਹੋਵੇ ਤੇ ਸ਼ਬਦਾਂ ਦੇ ਟਕਰਾਓ ਨਾਲ਼ ਛਣਕਾਰ ਪੈਦਾ ਕਰੇ। ਇੰਝ ਲੱਗੇ ਕਿ ਆਹਮੋ ਸਾਹਮਣੇ ਖੰਡਾ ਖੜਕਦਾ ਹੈ ਤੇ ਤਲਵਾਰਾਂ ਦੀ ਟੱਕਰ ਘੋੜ ਸਵਾਰਾਂ ਨੂੰ ਗਰਮਾ ਰਹੀ ਹੋਵੇ। ਕਿਉਂਕਿ ਵਾਰ ਇੱਕ ਵੀਰ ਰਸੀ ਕਾਵਿ ਰੂਪ ਹੈ ਇਸ ਲਈ ਅਤਿਕਥਨੀ ਅਲੰਕਾਰਾਂ ਦੀ ਵਰਤੋਂ ਇਸ ਵਿੱਚ ਵਧੇਰੇ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਸ਼ਬਦ ਅਲੰਕਾਰ ਵੀ ਕਾਫ਼ੀ ਮਾਤ੍ਰਾ ਵਿੱਚ

ਆ ਜਾਂਦਾ ਹੈ। ਜੇ ਵਾਰ ਦਾ ਵਿਸ਼ਾ ਦੁਨਿਆਵੀ ਜੰਗ ਨਾਲ਼ ਹੋਵੇ ਤਾਂ ਹਾਸ ਰਸ, ਰੌਦਰ ਰਸ ਅਤੇ ਵੀਭਤਸ ਰਸ ਵੀ ਵਰਤ ਲਿਆ ਜਾਂਦਾ ਹੈ ਪਰ ਅਧਿਆਤਮਕ ਵਾਰ ਵਿੱਚ ਪ੍ਰਧਾਨਗੀ ਸ਼ਾਂਤਰਸ ਦੀ ਹੀ ਹੁੰਦੀ ਹੈ ਭਾਵੇ ਨਾਮ ਮਾਤਰ ਤੌਰ ਤੇ ਦੂਜੇ ਰਸ ਵੀ ਛੋਹ ਲਏ ਜਾਂਦੇ ਹਨ। ਵਾਰ ਵਿੱਚ ਇਸ ਗੱਲ ਦਾ ਵੀ ਵਿਸ਼ੇਸ ਧਿਆਨ ਰੱਖਿਆ ਜਾਵੇ ਕਿ ਨਾਇਕ ਦਾ ਜਸ ਹੋਣਾ ਬਹੁਤ ਜ਼ਰੂਰੀ ਹੈ ਜੋ ਸੱਚਾ ਤੇ ਸੁੱਚਾ ਹੋਵੇ ਜਿਸ ਨਾਲ਼ ਉਸਦਾ ਵਿਅਕਤਿਤਵ ਉੱਭਰ ਕੇ ਲੋਕ-ਹਮਦਰਦੀ ਪੈਦਾ ਕਰੇ। ਨਾਲ਼ ਹੀ ਵਿਰੋਧੀ ਨਾਇਕ ਨੂੰ ਵੀ ਉਭਾਰਿਆ ਹੋਵੇ ਕਿਉਂਕਿ ਤਕੜੇ ਵਿਰੋਧੀ ਨੂੰ ਹਰਾ ਕੇ ਹੀ ਨਾਇਕ ਲੋਕ ਪ੍ਰਸ਼ੰਸਾ ਦਾ ਪਾਤਰ ਹੋ ਸਕਦਾ ਹੈ। ਵਾਰ ਵਿੱਚ ਅਣਹੋਣੀਆਂ ਦਾ ਜ਼ਿਕਰ ਨਹੀਂ ਕੀਤਾ ਜਾਂਦਾ। ਵਾਪਰੀ ਘਟਨਾ ਦਾ ਜ਼ਿਕਰ ਕਰਕੇ ਨਵੀਂ ਘਟਨਾ ਘਟਾਉਣਾ ਵਾਰ ਦਾ ਮੁੱਖ ਵਿਸ਼ਾ ਹੁੰਦਾ ਹੈ।

ਸਮਾਂ ਅਪਣੀ ਤੋਰ ਤੁਰਦਾ ਰਹਿੰਦਾ ਹੈ। ਇਸਨੇ ਮਣਾ ਮੂੰਹੀ ਸਾਹਿੱਤ ਤੇ ਇਤਿਹਾਸ ਪੈਦਾ ਕੀਤਾ ਹੈ। ਇਤਿਹਾਸ ਨੇ ਅਨੇਕਾਂ ਪਲਟੇ ਖਾਧੇ ਹਨ ਅਤੇ ਰਾਜਸੀ, ਸਮਾਜੀ ਅਤੇ ਧਾਰਮਕ ਅਦਲਾ ਬਦਲੀ ਕੀਤੀ ਹੈ ਜਿਸ ਦਾ ਵੇਰਵਾ ਮੌਖਿਕ ਤੇ ਲਿਖਤੀ ਰੂਪ ਵਿੱਚ ਦਿੱਤਾ ਜਾਂਦਾ ਰਿਹਾ ਹੈ। ਪਰਾਚੀਨ ਲਿੱਖਤਾਂ ਇਹ ਦਸਦੀਆਂ ਹਨ ਕਿ ਵਾਰ ਸਾਹਿਤ ਭਾਵੇਂ ਪੰਡਾਂ ਦੀਆਂ ਪੰਡਾਂ ਉਲੀਕਿਆ ਜਾਂਦਾ ਰਿਹਾ ਫੇਰ ਵੀ ਜਿੰਨ੍ਹਾਂ ਕੁ ਹੱਥ ਲੱਗਾ ਉਸਦਾ ਜ਼ਿਕਰ ਕਰਨਾ ਮੈਂ ਏਥੇ ਜ਼ਰੂਰੀ ਸਮਝਦਾ ਹਾਂ।

ਢਾਡੀ ਨੱਥਮਲ ਅਤੇ ਢਾਡੀ ਅਬਦੁੱਲਾ ਪਿੰਡ ਸੁਰਸਿੰਘ (ਅੰਮ੍ਰਿਤਸਰ) ਦੇ ਵਸਨੀਕ ਸਨ ਜਿੰਨ੍ਹਾਂ ਨੇ ਕਹਿੰਦੇ ਹਨ ਕਿ 72 ਵਾਰਾਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਦਰਬਾਰ ਵਿੱਚ ਬੀਰ ਰਸ ਨੂੰ ਉਭਾਰ ਕੇ ਜੋਧਿਆਂ ਦੇ ਡੌਲੇ ਫਰਕਾਉਣ ਲਈ ਗਾਈਆਂ। ਇੰਨ੍ਹਾਂ ਵਿੱਚੋਂ ਨੌਂ ਜਿੰਨ੍ਹਾਂ ਦੇ ਕੁੱਝ ਭਾਗ ਉਪਲਪਧ ਹਨ, ਇਹ ਹਨ:

1. ਵਾਰ ਮਲਕ ਮੁਰੀਦ ਤਥਾ ਚੰਦਰ ਹੜਾ ਸੋਹੀਆਂ ਕੀ।
2. ਵਾਰ ਰਾਇ ਕਮਾਲਦੀ ਮੌਜਦੀ ਕੀ।
3. ਵਾਰ ਟੁੰਡੇ ਅਸਰਾਜੇ ਕੀ।
4. ਵਾਰ ਸਕੰਦਰ ਇਬਰਾਹੀਮ ਕੀ।
5. ਵਾਰ ਲੱਲਾ ਬਹਿਲੀਮਾ ਕੀ।
6. ਵਾਰ ਜੋਧੇ ਵੀਰੇ ਪੂਰਬਾਣੀ ਕੀ।
7. ਵਾਰ ਰਾਇ ਮਹਿਮੇ ਹਸਨੇ ਕੀ।
8. ਵਾਰ ਰਾਇ ਕੈਲਾਸ਼ ਤਥਾ ਮਾਲਦੇ ਕੀ।
9. ਵਾਰ ਮੂਸੇ ਕੀ।

ਇੰਨ੍ਹਾਂ ਦੀਆਂ ਧੁਨੀਆਂ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 22 ਵਾਰਾਂ ਵਿੱਚੋਂ ਕਈਆਂ ਨੂੰ ਗਾਉਣ ਦੀ ਹਦਾਇਤ ਕੀਤੀ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 22 ਵਾਰਾਂ ਹਨ ਜੋ ਅਧਿਆਤਮਕ ਹਨ। ਇੰਨ੍ਹਾਂ ਵਿੱਚੋਂ 21 ਗੁਰੂ ਸਾਹਿਬਾਨ ਦੀਆਂ ਹਨ ਅਤੇ ਇੱਕ ਮੀਰ ਸੱਤਾ ਅਤੇ ਬਲਵੰਤ ਦੀ ਹੈ

ਜੋ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਉਸਤਤਿ ਵਿੱਚ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਵੇਲੇ ਮਹਾਨ ਵਿਦਵਾਨ ਭਾਈ ਗੁਰਦਾਸ ਨੇ 40 ਵਾਰਾਂ ਲਿਖੀਆਂ ਹਨ ਜਿੰਨ੍ਹਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿੱਚ ਦੋ ਢਾਡੀ ਭਾਈ ਮੁਸ਼ਕੀ ਅਤੇ ਭਾਈ ਛਬੀਲਾ ਸਨ ਜਿੰਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜੁੱਧਾਂ ਬਾਰੇ ਚਾਰ ਵਾਰਾਂ ਉਚਾਰੀਆਂ ਹਨ ਤੇ 'ਚੰਡੀ ਦੀ ਵਾਰ' ਗੁਰੂ ਗੋਬਿੰਦ ਸਿੰਘ ਦੀ ਜਗਤ ਪ੍ਰਸਿੱਧ ਰਚਨਾ ਹੈ।

ਇੰਨ੍ਹਾਂ ਤੋਂ ਉਪਰੰਤ ਹੋਰ ਅਨੇਕਾਂ ਵਾਰਾਂ ਜਿੰਨ੍ਹਾਂ ਦਾ ਪ੍ਰੀਚੈ ਵਿਦਵਾਨਾਂ ਦੀ ਖੋਜ ਨੇ ਕਰਾਇਆ ਹੈ ਓਹ ਹੇਠ ਲਿਖੇ ਅਨੁਸਾਰ ਹਨ:

ਵਾਰ ਬਾਬਾ ਰਤਨ ਨਾਥ ਕੀ
ਵਾਰ ਤੁਗ਼ਲਕ਼ ਕੀ।
ਵਾਰ ਮੀਰ ਬਾਬਰ ਕੀ।
ਵਾਰ ਸ਼ੇਰ ਖੋਖਰ ਕੀ।
ਵਾਰ ਭੈੜੇ ਕੀ ਪਾਤਸ਼ਾਹੀ। 10
ਵਾਰ ਰਾਇ ਬੁਲਾਰ ਕੀ।
ਵਾਰ ਗੁਰੂ ਹਰਗੋਬਿੰਦ ਕੀ (ਸੁਥਰਾ)
ਵਾਰ ਪੀਰਾਂ ਕੀ।
ਪੌੜੀ ਦੀਵਾਨ ਅਲਫ਼ਖ਼ਾਂ ਕੀ (ਜਾਨ ਕਵੀ)
ਵਾਰ ਦੁਰਗਾ ਕੀ- ਗੁਰੂ ਗੋਬਿੰਦ ਸਿੰਘ
ਵਾਰ ਗੁਰੂ ਗੋਬਿੰਦ ਸਿੰਘ ਜੀ ਕੀ (6)
ਲਵਕੁਸ਼ ਕੀ ਵਾਰ- ਜਸ਼ੋਧਾ ਨੰਦਨ
ਲਊਕੁਸ ਦੀ ਵਾਰ- ਦੇਵੀ ਦਾਸ
ਵਾਰ ਕਾਨ੍ਹ ਭਗਵਾਨ ਕੀ- ਤੇਜ ਭਾਨ
ਸ੍ਰੀ ਰਾਮ ਚੰਦਰ ਕੀ ਵਾਰ- ਸਦਾ ਨੰਦ
ਵਾਰ ਮਲ੍ਹਾਰ ਕੀ (ਰਾਮਾਇਣ)
ਵਾਰ ਮਾਰੂ ਕੀ (ਰਾਮਾਇਣ)
ਵਾਰ ਰਾਮ ਕੀ (ਜਵਾਹਰ ਸਿੰਘ)
ਵਾਰ ਮਹਾਂਭਾਰਤ ਕੀ
ਸਰਬਲੋਹ ਦੀ ਵਾਰ
ਗੁਰੂ ਖ਼ਾਲਸੇ ਦੀ ਵਾਰ (ਭਾਈ ਗੁਰਦਾਸ ਸਿੰਘ)
ਬੰਦੇ ਦੀ ਵਾਰ (ਹਾਕਮ ਰਾਏ)
ਜੱਟਾਂ ਦੀ ਵਾਰ (ਸਿੱਧ ਜੀਵ ਮਰਾਸੀ)
ਬਹਾਦਰ ਸ਼ਾਹ ਦੀ ਵਾਰ

ਨਾਦਰ ਸ਼ਾਹ ਦੀ ਵਾਰ (ਨਜਾਬਤ)
ਹਕ਼ੀਕ਼ਤ ਰਾਏ ਦੀ ਵਾਰ (ਅਗਰਾ)
ਚੱਠਿਆਂ ਦੀ ਵਾਰ (ਪੀਰ ਮਹੁੱਮਦ)
ਸੋਢੀਆਂ ਦੀ ਵਾਰ (ਰਾਮ ਸਿੰਘ)
ਵਾਰ ਅੰਮ੍ਰਿਤਸਰ ਕੀ (ਦਰਸ਼ਨ)
ਸ. ਮਹਾਂ ਸਿੰਘ ਦੀ ਵਾਰ (ਹਾਸ਼ਮ)
ਮਹਾਰਾਜਾ ਰਣਜੀਤ ਸਿੰਘ ਦੀ ਵਾਰ
ਕਾਂਗੜੇ ਦੀ ਵਾਰ
ਬੈਰਾੜਾਂ ਦੀ ਵਾਰ
ਸਿੱਧੂਆਂ ਦੀ ਵਾਰ
ਭੱਟੀਆਂ ਦੀ ਵਾਰ
ਸੰਧਾਵਾਲੀਆਂ ਦੀ ਵਾਰ
ਰਾਜਾ ਅਜੀਤ ਸਿੰਘ ਦੀ ਵਾਰ
ਲਾਡੂਏ ਵਾਲੇ ਦੀ ਵਾਰ
ਧੀ ਦੀ ਵਾਰ (ਡਾ.ਗੁਰਦੇਵ ਸਿੰਘ ਪੰਦੋਹਲ)
ਵਾਰ ਸ਼ਹੀਦ ਸਰਦਾਰ ਊਧਮ ਸਿੰਘ (ਡਾ. ਗੁਰਦੇਵ ਸਿੰਘ ਪੰਦੋਹਲ)
ਬਚਿੱਤਰ ਸਿੰਘ ਦੀ ਵਾਰ
ਰਾਜਾ ਸਿੰਘ ਦੀ ਵਾਰ
ਚੂਹੜ ਸਿੰਘ ਭਦੌੜੀਏ ਦੀ ਵਾਰ
ਭਾਈ ਬੀਰ ਸਿੰਘ ਨੌਰੰਗਾਬਦੀ ਦੀ ਵਾਰ
ਚਮਕੌਰ ਦੀ ਵਾਰ
ਭੰਗਾਣੀ ਦੀ ਵਾਰ
ਜੈਮਲ ਫੱਤੇ ਦੀ ਵਾਰ
ਦਾਊਦ ਦੀ ਵਾਰ
ਮੁਲਤਾਨ ਦੀ ਵਾਰ
ਗ਼ਦਰ ਦੀ ਵਾਰ
ਰਾਣੀ ਸਾਹਿਬ ਕੌਰ ਦੀ ਵਾਰ (ਪ੍ਰੋ. ਮੋਹਨ ਸਿੰਘ)

ਇੰਨ੍ਹਾਂ ਤੋਂ ਉਪਰੰਤ ਦੌਰੇ ਜਦੀਦ ਵਿੱਚ ਵੀ ਬਹੁਤ ਸ਼ਾਰੇ ਕਵੀਆਂ ਨੇ ਵਾਰਾਂ ਨਾ.ਲ ਵੀਰ ਸਾਹਿਤ ਨੂੰ ਬਹੁਤ ਅਮੀਰ ਬਣਾਇਆ ਹੈ ਜਿੰਨ੍ਹਾਂ ਵਿੱਚ ਅਸੀਂ ਅਵਤਾਰ ਸਿੰਘ ਆਜ਼ਾਦ, ਵਿਧਾਤਾ ਸਿੰਘ ਤੀਰ, ਵਹੀਉਦੀਨ ਸ਼ਰਫ਼, ਕੁੰਦਨ, ਗੁਰਦੇਵ ਸਿੰਘ ਮਾਨ, ਮਾਹੀਆ, ਮੁਸ਼ਤਾਕ਼, ਚਾਤਰ ਅਤੇ ਹਰਿੰਦਰ ਸਿੰਘ ਰੂਪ ਦੇ ਨਾਂ- ਸਤਿਕਾਰ ਸਹਿਤ ਲੈ ਸਕਦੇ ਹਾਂ। ਬਲਜੀਤ ਤੁਲਸੀ ਨੇ ਤਿੰਨ ਵਾਰਾਂ, ਸ੍ਰੀ ਗੁਰੂ ਨਾਨਕ ਦੇਵ, ਸ੍ਰੀ

ਗੁਰੂ ਅਰਜਨ ਦੇਵ ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਬਹੁਤ ਖ਼ੂਬਸੂਰਤ ਲਿਖੀਆਂ ਹਨ। ਪਿਆਰਾ ਸਿੰਘ ਸਹਿਰਾਈ ਦੀ 'ਤਲੰਗਾਨਾ ਦੀ ਵਾਰ' ਵੀਰ ਸਾਹਿਤ ਦੀ ਪਰੰਪਰਾ ਵਿੱਚ ਵਿਸ਼ੇ ਪੱਖੋਂ ਬਹੁਤ ਅਜੀਬ ਵਾਰ ਹੈ ਜਿਸ ਵਿੱਚ ਕਿਰਤੀ ਕਿਸਾਨ ਨੂੰ ਨਾਇਕ ਬਣਾ ਕੇ ਪੇਸ਼ ਕਤਿਾ ਹੈ।

ਗੱਲ ਕੀ ਵਾਰ ਸਾਹਿਤ ਦਾ ਬਹੁਤ ਲੰਬਾ ਇਤਿਹਾਸ ਹੈ ਜਿਸ ਰਾਹੀਂ ਪ੍ਰਾਚੀਨ ਕਾਲ਼ ਤੋਂ ਬਹਾਦਰੀ ਦੇ ਕਾਰਨਾਮੇਂ ਸਾਹਿਤਕਾਰਾਂ ਨੇ ਮੰਜ਼ਰੇ ਆਮ ਤੱਕ ਲਿਆਂਦੇ ਹਨ ਅਤੇ ਢਾਡੀ ਗੁਮੰਤਰੀਆਂ ਨੇ ਉਚੀਆਂ ਹੇਕਾਂ ਨਾਲ਼ ਜਨਸਮੂਹ ਤੱਕ ਪੁਚਾ ਕੇ ਖ਼ੂਨ ਗਰਮਾਇਆ ਹੈ। ਹੁਣ ਵੀ ਜੇ ਗਹੁ ਨਾਲ਼ ਛਾਣਬੀਣ ਕੀਤੀ ਜਾਵੇ ਤਾਂ ਪਤਾ ਲਗਦਾ ਹੈ ਕਿ ਅਨੇਕਾਂ ਵਾਰਾਂ ਅਣਲਿਖਤ ਰੂਪ ਵਿੱਚ ਪਈਆਂ ਹਨ ਜੋ ਢਾਡੀ ਲੋਕਾਂ ਦੇ ਮੁਖਾਰ ਬਿੰਦੋਂ ਸੁਣ ਕੇ ਹੈਰਾਨੀ ਹੁੰਦੀ ਹੈ।

ਉਪਰੋਕਤ ਪੰਨਿਆਂ ਤੇ ਮੈਂ ਵਾਰ ਬਾਰੇ ਕਾਫ਼ੀ ਵਿਸਥਾਰ ਨਾਲ਼ ਅਰਜ਼ਗੋ ਹੋਇਆ ਹਾਂ ਜਿਸ ਵਿੱਚ ਵਿਦਵਾਨ ਪਾਰਖੂਆਂ ਦੇ ਵਿਚਾਰਾਂ ਨੂੰ ਮੁੱਖ ਰੱਖ ਕੇ ਉਹਨਾਂ ਦੇ ਹਵਾਲਿਆਂ ਨੂੰ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕੀਤਾ ਹੈ। ਅੰਤ ਵਿੱਚ ਮੈਂ ਕੁੰਜੀਗਤ ਸ਼ਬਦਾਂ ਵਿੱਚ ਅਪਣੀ ਵਾਚਨਾ ਦਾ ਸਿੱਟਾ ਪੇਸ਼ ਕਰਦਾ ਹਾਂ ਕਿ ਵਾਰ ਨਰੋਲ ਆਪਣਾ ਛੰਦ ਤੇ ਰੂਪ ਹੈ ਜਿਸ ਦਾ ਅਰਥ ਹੱਲਾ ਕਰਨਾ, ਧਾਵਾ ਬੋਲਣਾ ਤੇ ਗਹਿ ਗੱਚ ਲੜਾਈ ਵਿੱਚ ਜੁਝਣਾ ਹੈ ਤਾਂ ਜੋ ਹਮਲਿਆਂ ਨੂੰ ਵਰਜ ਕੇ ਤੇ ਰੋਕ ਕੇ ਸੁਰਖਿਆ ਲਈ ਹੰਭਲ਼ਾ ਮਾਰਿਆ ਜਾਵੇ। ਇਸ ਕਾਵਿ ਰੂਪ ਨੂੰ ਢਾਡੀ ਲੋਕ ਢੱਡਾਂ ਤੇ ਸਾਰੰਗੀਆਂ ਨਾਲ ਉੱਚੀਆਂ ਸੁਰਾਂ ਵਿੱਚ ਗਾ ਕੇ ਸਰੋਤਿਆਂ ਦਾ ਜੋਸ਼ ਉਭਾਰਦੇ ਹਨ। ਪਰਾਚੀਨ ਸਮਿਆਂ ਵਿੱਚ ਇਹ ਢਾਡੀ ਗਮਾਂਤ੍ਰੀ ਅਮੀਰਾਂ ਦੇ ਵਾਰਾਂ ਅਰਥਾਤ ਬੂਹਿਆਂ ਉੱਤੇ ਖੜੇ ਕੇ ਜ਼ਸ ਗਾਉਂਦੇ ਸਨ। ਓਹਨਾਂ ਦੇ ਗਾਇਨ ਵਿੱਚ .ਕੁਰਬਾਨੀ ਤੇ ਵਾਰੇ ਜਾਣ ਦਾਂ ਜੋਸ਼ ਠਾਠਾਂ ਮਾਰਦਾ ਸੀ। ਹੁਣ ਵੀ ਜਦੋਂ ਕੋਈ ਢਾਡੀ ਵਾਰ ਦਾ ਪ੍ਰਸੰਗ ਉੱਚੀਆਂ ਹੇਕਾਂ ਲਾ ਕੇ ਗਾਉਂਦੇ ਹਨ ਤਾਂ ਬਦੋ-ਬਦੀ ਡੌਲ਼ੇ ਫਰਕਣ ਲਗ ਪੈਂਦੇ ਹਨ ਤੇ ਔਕੜਾਂ ਦਾ ਸਾਹਮਣਾ ਕਰਨ ਤੇ ਟੱਕਰ ਲਈ ਮਨ ਕਾਹਲ਼ਾ ਪੈਂਦਾ ਹੈ ਤੇ .ਕੁਰਬਾਨੀ ਦਾ ਮਾਦਾ ਉਛਾਲ਼ੇ ਖਾਣ ਲਗਦਾ ਹੈ। ਇਹ ਸਭੋ ਕੁੱਝ ਵਾਰ ਛੰਦ ਜੋ ਸ੍ਰੀਰਕ ਪਖੋਂ ਪਾਉੜੀਆਂ ਵਿੱਚ ਹੁੰਦਾ ਹੈ ਦੀ ਪਰਿਭਾਸ਼ਾ ਦਾ ਵਿਸ਼ੇਸ ਵਰਨਣ ਹੈ ਜਿਸ ਵਿੱਚ ਬੀਰ ਰਸ ਦੀ ਪਰਧਾਨਗੀ ਹੁੰਦੀ ਹੈ ਤੇ ਵੀਰਤਾ ਨਾਲ਼ ਲੜਨ ਵਾਲਿਆਂ ਜਾਂ-ਨਿਸਾਰਾਂ ਦਾ ਖੜਕਦੀਆਂ ਤਲਵਾਰਾਂ ਦੇ ਸਾਏ ਹੇਠ ਭਿੜ ਰਹੇ ਬਹਾਦਰਾਂ ਦੀ ਸ਼ਲਾਘਾ ਕਰਕੇ ਤੇ ਜੋਸ਼ ਉਭਾਰ ਕੇ ਜ਼ੁਲਮ ਦੇ ਵਿਰੁੱਧ ਮਰ ਮਿਟਣ ਲਈ ਤਿਆਰ-ਬਰ ਤਿਆਰ ਕਰਨਾ ਹੈ। ਮੁਢਲੇ ਕਾਲ਼ ਵਿੱਚ ਅਜਿਹੀਆਂ ਵਾਰਾਂ ਦਾ ਆਗਾਜ਼ ਹੋਇਆ। ਇਹ ਵਾਰਾਂ ਏਨੀਆਂ ਹਰਮਨ ਪਿਆਰੀਆਂ ਹੋਈਆਂ ਕਿ ਗੁਰੂ ਸਹਿਬਾਨ ਨੇ ਵੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਬਾਈ ਅਧਿਅਤਮਕ ਵਾਰਾਂ ਵਿੱਚੋਂ ਬਹੁਤ ਸਾਰੀਆਂ ਨੂੰ ਇਨ੍ਹਾਂ ਪ੍ਰਾਚੀਨ ਵਾਰਾਂ ਦੀਆਂ ਧੁਨੀਆਂ ਉੱਤੇ ਗਾਉਣ ਦੀ ਹਦਾਇਤ ਕੀਤੀ।

ਵਾਰ-ਪਾਰਖੂਆਂ ਨੇ ਵਾਰ-ਕਾਵਿ ਨੂੰ ਤਿੰਨ ਭਾਗਾਂ ਵਿੱਚ ਵੰਡਿਆ ਹੈ:

1. ਅਧਿਆਤਮਕ ਅਤੇ ਧਾਰਮਕ ਵਾਰਾਂ।
2. ਬੀਰ ਰਸੀ ਵਾਰਾਂ
3. ਸ਼ਿੰਗਾਰ ਰਸੀ ਵਾਰਾਂ

ਅਧਿਆਤਮਕ ਪਖੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 22 ਵਾਰਾਂ, ਭਾਈ ਗੁਰਦਾਸ ਭੱਲੇ ਦੀਆਂ 40 ਵਾਰਾਂ ਤੇ ਕਵੀ ਖ਼ੁਸ਼ਹਾਲ ਚੰਦ ਦੀ 'ਕਲਿਆਣ ਦੀ ਵਾਰ' ਗਿਣ ਸਕਦੇ ਹਾਂ, ਬੀਰ ਰਸੀ ਵਾਰਾਂ ਵਿੱਚ ਪੂਰਬ ਮੁਗ਼ਲ ਕਾਲ਼ ਦੀਆਂ ਵਾਰਾਂ, ਚੰਡੀ ਦੀ ਵਾਰ, ਭਾਈ ਗੁਰਦਾਸ ਸਿੰਘ ਦੀ "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ" ਵਾਰ ਨਜਾਬਤ ਅਰਥਾਤ ਨਾਦਰਸ਼ਾਹ ਦੀ ਵਾਰ, ਅਨੰਦ ਪੁਰ ਦੀ ਵਾਰ, ਲਵ ਕੁਸ਼ ਦੀ ਵਾਰ, ਚਠਿੱਆਂ ਦੀ ਵਾਰ, ਗ਼ਦਰ ਬਾਰੇ ਵਾਰਾਂ, ਭਾਰਤ ਪਾਕ ਜੰਗ ਦੀ ਵਾਰ, ਭਾਰਤ ਚੀਨ ਜੰਗ ਦੀ ਵਾਰ, ਅਤੇ ਹੋਰ ਅਣਗਿਣਤ ਵਾਰਾਂ ਲੈ ਸਕਦੇ ਹਾਂ ਅਤੇ ਸ਼ਿੰਗਾਰ ਰਸੀ ਵਾਰਾਂ ਵਿੱਚ ਪਿਆਰ ਜੋੜਿਆਂ ਦੀਆਂ ਵਾਰਾਂ ਲੈ ਸਕਦੇ ਹਾਂ ਜਿਨ੍ਹਾਂ ਵਿੱਚ ਪਿਆਰ ਰਸ ਕਾਫ਼ੀ ਮਾਤਰਾ ਵਿੱਚ ਉੱਭਰਦਾ ਦਿਸਦਾ ਹੈ ਤੇ ਪ੍ਰੇਮੀਆਂ ਦੀ ਸਮਾਜ ਨਾਲ਼ ਟੱਕਰ ਹੁੰਦੀ ਹੈ।

ਗੱਲ ਕੀ, ਵਾਰ ਕਾਵਿ, ਪੰਜਾਬੀ ਕਾਵਿ ਸੰਸਾਰ ਦਾ ਇੱਕ ਵਿਸ਼ੇਸ਼ ਤੇ ਵਿਲੱਖਣ ਅੰਗ ਹੈ ਜਿਸ ਤੇ ਜਿੰਨਾਂ ਹੋ ਸਕੇ, ਮਾਣ ਕੀਤਾ ਜਾ ਸਕਦਾ ਹੈ।

ਅਜ਼ ਮੁਹੱਬਤ ਖ਼ਾਰਹਾ ਗੁਲ ਮੇ-ਸ਼ਵਦ।
ਵਜ਼ ਮੁਹੱਬਤ ਸਿਰਕਹ-ਏ-ਮੁਲ ਮੇਸ਼ਵਦ।
(ਮੌਲਾਨਾ ਰੂਮੀ)

ਅਨੁਵਾਦ

ਪ੍ਰੇਮ 'ਚ ਕੰਡੇ ਫੁੱਲ ਹੋ ਜਾਂਦੇ।
ਪ੍ਰੇਮ 'ਚ ਸਿਰਕਾ ਹੋਏ ਸ਼ਰਾਬ।
(ਡਾ. ਪੰਦੋਹਲ)

# ਭਾਈ ਮਰਦਾਨਾ ਰਬਾਬੀ

ਭਾਰਤੀ ਪ੍ਰਾਚੀਨ ਇਤਿਹਾਸ ਦਾ ਅਧਿਐਨ ਕਰਨ ਤੋਂ ਪਤਾ ਚਲਦਾ ਹੈ ਕਿ ਚੌਧਵੀ-ਪੰਦਰ੍ਹਵੀਂ ਸਦੀ ਵਿੱਚ ਇੱਕ-ਪੁਰਖਾ ਰਾਜ ਦੀ ਬਦੌਲਤ ਸਾਰੇ ਦੇਸ਼ ਵਿੱਚ ਜਗੀਰਦਾਰੀ ਨਜ਼ਾਮ ਪਰਚਲਤ ਸੀ ਜਿਸ ਵਿੱਚ ਜਗੀਰਦਾਰਾਂ, ਅਹਿਲਕਾਰਾਂ ਅਤੇ ਮੁੱਲਾਂ ਮੁਲਾਣਿਆਂ ਦਾ ਬੋਲ ਬਾਲਾ ਸੀ ਤੇ ਜਨਤਾ ਪੂਰੀ ਤਰ੍ਹਾਂ ਅੱਖੋਂ ਪਰੋਖੇ ਕੀਤੀ ਹੋਈ ਸੀ ਜੋ ਈਸ਼ਵਰ, ਵਾਹਿਗੁਰੂ ਜਾਂ ਰੱਬ ਆਸਰੇ ਜੀਵਨ ਕਟੀ ਕਰ ਰਹੀ ਸੀ। ਇਹ ਜਗੀਰਦਾਰ ਜ਼ਰ, ਜੋਰੋ ਤੇ ਜ਼ਮੀਨ ਦੇ ਕੋਝੇ ਵਿਚਾਰਾਂ ਵਿੱਚ ਗ੍ਰਸੇ ਐਸ਼ ਪ੍ਰਸਤੀ ਦਾ ਜੀਵਨ ਬਿਤਾ ਰਹੇ ਸਨ ਤੇ ਅਪਣੇ ਮਨ-ਪਰਚਾਵੇ ਦੇ ਸਾਧਨਾ ਦੀ ਪੂਰਤੀ ਲਈ ਭਿੰਨ-ਭਿੰਨ ਪ੍ਰਕਾਰ ਦੇ ਅਡੰਬਰ ਰਚ ਕੇ ਮਨ ਮਾਨੀਆਂ ਕਰਦੇ ਸਨ। ਅਜੇਹੇ ਹਾਲਾਤ ਦੇ ਸਨਮੁੱਖ ਉਦਰਪੂਰਤੀ ਲਈ ਜਨਤਾ ਵਿਚੋਂ ਵੀ ਸਮੇਂ ਦੀ ਨਬਜ਼ ਨੂੰ ਪਛਾਨਣ ਵਾਲੇ ਅੱਗੇ ਆਉਣ ਦੇ ਅਨੇਕਾਂ ਢੰਗ ਸੋਚਦੇ ਰਹਿੰਦੇ ਸਨ ਜਿਨ੍ਹਾਂ ਨਾਲ ਉਹਨਾਂ ਦੇ ਦਰਪੇਸ਼ ਮਸਾਇਲ ਹੱਲ ਹੋ ਸਕਣ। ਇਹ ਨਬਜ਼ ਪਛਾਣੂੰ ਅਪਣੀ ਦਿਬ ਦ੍ਰਿਸ਼ਟੀ ਸਹਾਰੇ ਹੁਕਮਰਾਨਾਂ ਤੇ ਜਗੀਰਦਾਰਾਂ ਦੀਆਂ ਕਮਜ਼ੋਰੀਆਂ, ਲੋੜਾਂ ਤੇ ਇੱਛਾਵਾਂ ਨੂੰ ਭਾਂਪ ਕੇ ਅਪਣੀਆਂ ਗੁਣਆਤਮਕ ਦਲੀਲਾਂ ਰਾਹੀਂ ਅਪਣੇ ਵੱਲ ਉਹਨਾਂ ਨੂੰ ਆਕਰਸ਼ਤ ਕਰਦੇ ਰਹਿੰਦੇ ਸਨ ਅਤੇ ਅਪਣੀਆਂ ਕਲਾਤਮਕ ਖੇਢਾਂ ਰਾਹੀਂ ਇਨਾਮ ਕਰਾਮ ਪ੍ਰਾਪਤ ਕਰਦੇ ਰਹਿੰਦੇ ਸਨ। ਇਸ ਪ੍ਰਕਾਰ ਇਹ ਕਲਾਵਾਂ ਪੀੜ੍ਹੀਓ ਪੀੜ੍ਹੀ ਉਹਨਾਂ ਦੇ ਵਿਰਸੇ ਨਾਲ ਜੁੜ ਗਈਆਂ ਜਿਨ੍ਹਾਂ ਦੇ ਸਿੱਟੇ ਵਜੋਂ ਜਾਤੀਆਂ ਦੇ ਕਿੱਤਿਆਂ ਵਜੋਂ ਨਾਮਕਰਨ ਇਖ਼ਤਿਆਰ ਕਰ ਗਈਆਂ। ਇਸ ਪ੍ਰਕਿਰਿਆ ਅਧੀਨ ਦੋ ਪੇਸ਼ਾਵਰ ਜਾਤੀਆਂ ਉੱਭਰ ਕੇ ਸਾਹਮਣੇ ਆਈਆਂ ਜੋ ਭੱਟ ਤੇ ਮਰਾਸੀ ਕਹਾਈਆਂ।

'ਭੱਟ' ਉਹ ਸਨ ਜੋ ਰਾਜਦਰਬਾਰ ਵਿੱਚ ਰਾਜਾ ਤੇ ਯੋਧਿਆਂ ਦਾ ਅਤੇ ਅਮੀਰਾਂ ਵਜ਼ੀਰਾ ਤੇ ਜਗੀਰਦਾਰ ਜ਼ਿਮੀਂਦਾਰਾਂ ਅਤੇ ਭੋਈਂ ਨਈਂ ਦੇ ਸਾਈਆਂ ਦਾ ਜੱਸ ਗਾ ਕੇ ਉਹਨਾਂ ਦੇ ਮਨ ਪ੍ਰਚਾਵੇ ਵਿੱਚ ਵਾਧਾ ਕਰਦੇ ਸਨ। ਸੂਰਜ ਪ੍ਰਕਾਸ਼ ਦੇ ਕਰਤਾ ਨੇ ਇੰਨ੍ਹਾਂ ਨੂੰ ਵੇਦਾਂ ਦਾ ਅਵਤਾਰ ਲਿਖਿਆ ਹੈ। ਕਹਿੰਦੇ ਨੇ ਇਹ ਜਾਤੀ ਬ੍ਰਾਹਮਣੀ ਦੇ ਉਦਰ ਤੋਂ ਛਤ੍ਰੀ ਦੇ ਵੀਰਜ ਦੁਆਰਾ ਉਪਜੀ ਸੀ ਅਤੇ ਕਈਆਂ ਨੇ ਇਸ ਜਾਤੀ ਨੂੰ ਵੈਸ਼ਯ ਔਰਤ ਤੋਂ ਕਿਸੇ ਸ਼ੂਦਰ ਦੀ ਉਪਜ ਦੱਸਿਆ ਹੈ।

ਮੀਰਾਸੀ ਸ਼ਬਦ ਦੇ ਅਰਥ ਹਨ ਸਾਂਭਣ ਵਾਲਾ। ਮਹਾਨ ਕੋਸ਼ ਮੁਤਾਬਕ ਇੱਕ ਮੁਸਲਮਾਨ ਜ਼ਾਤ ਜੋ ਭੱਟਾਂ ਤੁੱਲ ਹੈ ਤੇ ਅਪਣੇ ਜਜਮਾਨਾਂ ਦੀ ਵੰਸ਼ਾਵਲੀ ਪੜ੍ਹਦੀ ਹੈ। ਮਰਦਾਨਾ ਏਸ ਜਾਤੀ ਵਿੱਚੋਂ ਸੀ ਜਿਸ ਬਾਰੇ ਭਾਈ ਗੁਰਦਾਸ ਦਾ ਕੀਤਾ ਜ਼ਿਕਰ ਹੈ:

' ਭਲਾ ਰਬਾਬ ਵਜਾਇੰਦਾ ਮਜਲਿਸ ਮਰਦਾਨਾ ਮੀਰਾਸੀ '

(ਵਾਰ 11 ਪੌੜੀ 13 ਵਿੱਚ)

ਇਸ ਤਰ੍ਹਾਂ ਮੀਰਾਸੀਆਂ ਦੀ ਸੰਗਤ ਤੇ ਆਉਣ ਜਾਣ ਉੱਚ-ਘਰਾਣਿਆ ਨਾ.ਲ ਹੀ ਰਿਹਾ ਹੈ। ਇਹ ਸਭ ਵੇ.ਲੇ ਦੇ ਹਾਕਮਾਂ ਦੀ ਮਦਾਹਖ਼੍ਵਾਨੀ ਤੇ ਭਰਪੂਰ ਵਡਿਆਈ ਕਰਕੇ, ਰੋਟੀ ਦਾ ਹੀਲਾ ਬਣਾਕੇ ਜੀਵਨ ਕਟੀ ਕਰ ਰਹੇ ਸਨ ਤੇ ਪੀੜ੍ਹੀਉਂ ਪੀੜ੍ਹੀ ਇੰਨ੍ਹਾਂ ਦਾ ਇਹ ਕਿੱਤਾ ਬਰਕ਼ਰਾਰ ਰਿਹਾ ਹੈ।

ਲਾਹੌਰ(ਪਾਕਿਸਤਾਨ) ਤੋਂ ਪੱਛਮ ਵੱਲ 50 ਕੁ ਮੀਲ ਦੇ ਫ਼ਾਸਲੇ ਤੇ ਜ਼ਿਲ੍ਹਾ ਸੇਖ਼ੂਪੁਰਾ(ਪਾਕਿਸਤਾਨ) ਵਿੱਚ ਇੱਕ ਪ੍ਰਸਿੱਧ ਨਗਰ ਰਾਇਪੁਰ ਸੀ ਜਿੱਥੋਂ ਦਾ ਹਾਕਮ ਰਾਇ ਬੁਲਾਰ ਭੱਟੀ ਮੁਸਲਮਾਨ ਸੀ। ਗੁਰੂ ਨਾਨਕ ਦੇਵ ਜੀ ਦੇ ਪਿਤਾ ਮਹਿਤਾ ਕਾਲੂ ਰਾਏ ਉਹਨਾਂ ਦੇ ਗਮਾਸ਼ਤੇ ਸਨ ਜੋ ਜ਼ਮੀਨ ਦਾ ਬੰਦੋਬਸਤ ਤੇ ਇੰਤਜ਼ਾਮ ਕਰਿਆ ਕਰਦੇ ਸਨ। ਰਾਇ ਬੁਲਾਰ ਮਹਿਤਾ ਪਰਿਵਾਰ ਨੂੰ ਬਹੁਤ ਪਿਆਰ ਕਰਦੇ ਸਨ ਤੇ ਉਹਨਾਂ ਦੇ ਮਨ ਵਿੱਚ ਸ਼੍ਰੀ ਗੁਰੂ ਨਾਨਕ ਜੀ ਦੇ ਮੁਤਅਲੱਕ ਮੁਹੱਬਤ ਭਰੇ ਜਜ਼ਬਾਤ ਸਨ। ਉਸਨੇ ਪਹਿਲਾਂ ਰਾਇਪੁਰ ਦਾ ਨਾਉਂ ਅਪਣੇ ਨਾਉਂ ਉਤੇ ਰਾਇ ਭੋਏ ਕੀ ਤਲਵੰਡੀ ਰੱਖਿਆ ਪਰ ਜਦੋਂ 15 ਅਪ੍ਰੈਲ ਸੰਨ 1469 ਈਸਵੀ ਵਿੱਚ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ ਤਾਂ ਇਸ ਦਾ ਨਾਉਂ ਨਾਨਕਿਆਣਾ ਪੈਗਿਆ ਜੋ ਪਿੱਛੋਂ ਜਾਕੇ ਜਦੋਂ ਗੁਰੂ ਮਹਾਰਾਜ ਦੀ ਯਾਦ ਵਿੱਚ ਗੁਰਦੁਆਰਾ ਸਾਹਿਬ ਦੀ ਸ਼ਕ.ਲ ਇਖ਼ਤਿਆਰ ਕਰ ਗਿਆ ਤਾਂ ਨਨਕਾਣਾ ਸਾਹਿਬ ਵਜੋਂ ਜਾਣਿਆਂ ਜਾਣ ਲੱਗਾ ਜਿਸ ਦੇ ਨਾਉਂ 18 ਹਜ਼ਾਰ ਏਕੜ ਜ਼ਮੀਨ ਹੈ।

ਰਾਇ ਭੋਏ ਦੀ ਤਲਵੰਡੀ (ਨਨਕਾਣਾ ਸਾਹਿਬ) ਵਿੱਚ ਇੱਕ ਮਰਾਸੀ ਪਰਿਵਾਰ ਰਹਿੰਦਾ ਸੀ ਜਿਸ ਦੇ ਮੁਖੀ ਦਾ ਨਾਉਂ ਬਦਰਾ ਸੀ ਜੋ ਲੱਖੋ ਨਾਮੀ ਅਪਣੀ ਪਤਨੀ ਨਾ.ਲ ਇੱਕ ਛੋਟੇ ਜਿਹੇ ਘਰ ਵਿੱਚ ਵਕ਼ਤ ਗੁਜ਼ਾਰ ਰਿਹਾ ਸੀ। ਗ਼ਰੀਬੀ ਦਾ ਦੌਰ ਦੌਰਾ ਸੀ। ਬਦਰਾ ਵਿਚਾਰਾ ਅਮੀਰ ਘਰਾਂ ਵਿੱਚ ਜਾ ਕੇ ਟੁੱਟੇ-ਫੁੱਟੇ ਗੀਤਾਂ ਰਾਹੀਂ ਉਹਨਾਂ ਦੀਆਂ ਹੋਰ ਉਚੇਰੀਆਂ ਪਲਾਂਘਾਂ ਦੀ ਅਰਦਾਸ ਕਰਦਾ। ਪਿੰਡ ਦਾ ਕਮੀਣ ਸਮਝ ਕੇ ਲੋਕ ਉਸ ਨੂੰ ਥੋੜਾ ਬਹੁਤਾ ਕੁੱਝ ਨਿਰਬਾਹ ਲਈ ਦੇ ਦੇਂਦੇ ਤੇ ਮਾਈ ਲੱਖੋ ਜ਼ਨਾਨੀਆਂ ਨਾ.ਲ ਹੱਥ ਵਟਾਕੇ ਚੂਨ ਭੂਨ ਇੱਕਠਾ ਕਰ ਲਿਆਉਂਦੀ। ਬੱਸ ਇਸ ਤਰ੍ਹਾਂ ਉਹਨਾਂ ਦਾ ਘਰ ਦਾ ਗੁਜ਼ਾਰਾ ਚਲਦਾ ਰਹਿੰਦਾ ਤੇ ਇੰਝ ਮਰਾਸੀ ਪਰਿਵਾਰ ਵੱਡਿਆਂ ਘਰਾਂ ਦੀ ਛੱਤਰ ਛਾਇਆ ਹੇਠ ਵਕ਼ਤ ਕਟੀ ਕਰੀ ਜਾਂਦਾ।

ਸੰਮਤ 1516 ਮੁਤਾਬਕ ਸੰਨ 1459 ਈਸਵੀ ਵਿੱਚ ਬਦਰੇ ਦੇ ਘਰ ਇੱਕ ਪੁੱਤਰ ਨੇ ਜਨਮ ਲਿਆ ਜਿਸ ਦੀ ਡੀਲ ਡੌਲ ਮਾਪਿਆਂ ਨੂੰ ਵਧੀਆ ਮਰਦਾਂ ਵਾ.ਲੀ ਲੱਗੀ। ਸ਼ਾਇਦ ਏਸੇ ਕਰਕੇ ਕੁੱਝ ਦਿਨਾਂ ਪਿਛੋਂ ਲੱਖੋ ਨੇ ਬਦਰੇ ਮੀਰ ਨੂੰ ਸੁਝਾ ਦਿੱਤਾ:

" ਪ੍ਰਭਾ ! ਮੈਨੂੰ ਲਗਦੈ ਅਪਣਾ ਪੁੱਤਰ ਕਿਸੇ ਦਿਨ ਔਲੀਆ ਲੋਕਾਂ ਦੀ ਕ਼ਦਮਬੋਸੀ ਕਰੇਗਾ। ਮੈਨੂੰ ਇਸ ਵਿੱਚ ਵਧੀਆ ਮਨੁੱਖ (ਮਰਦ) ਬਣਨ ਦੇ ਆਸਾਰ ਨਜ਼ਰ ਆਉਂਦੇ ਨੇ।"

ਬਦਰਾ ਹੈਰਾਨ ਜੇਹਾ ਹੋ ਗਿਆ। ਕਹਿਣ ਲੱਗਾ:

" ਭਾਗਵਾਨੇ! ਅਪਣੀ ਏਡੀ ਕ਼ਿਸਮਤ ਕਿੱਥੇ ਕਿ ਇਹ ਵਿਸਾਲ ਪ੍ਰਾਪਤ ਹੋ ਜਾਵੇ। ਫੇਰ ਵੀ ਜੇ ਤੂੰ ਸਹਿਮਤ ਹੋਵੇਂ ਤਾਂ ਇਸ ਦਾ ਨਾਉਂ ਕੋਈ ਵਧੀਆ ਜੇਹਾ ਰੱਖ ਦਈਏ। ਭੋਲ਼ੀਏ ਨਾਵਾਂ ਵਿੱਚ ਬੜੀ ਬਰਕਤ ਹੁੰਦੀ ਹੈ।"

ਦੋਵਾਂ ਦੇ ਗੱਲ ਮੰਨ ਲੱਗੀ ਤੇ ਬੇਟੇ ਦਾ ਨਾਉਂ 'ਮਰਦਾਨਾ' ਰੱਖ ਦਿੱਤਾ ਜਿਸਦੇ ਅਰਥ ਹਨ ਮਰਦਾਂ ਜੇਹਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਾਰੂ ਸੋਲਹੇ ਮ: 5 ਅਨੁਸਾਰ ਇਹ ਪਰੀਭਾਸ਼ਾ ਹੈ ਮਰਦਾਨਾ ਸ਼ਬਦ ਦੀ:

'ਸੋਈ ਮਰਦ ਮਰਦ ਮਰਦਾਨਾ'

ਸ. ਸਰੂਪ ਸਿੰਘ ਅਲਗ ਨੇ ਪੁਸਤਕ 'ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਲਿੱਖਿਆ ਹੈ "ਮਰਦਾਨੇ ਦਾ ਨਾਉਂ ਉਸਦੇ ਚੰਗੇ ਚਿਹਨ ਚਕੱਰ ਕਰਕੇ ਮਾਪਿਆਂ ਨੇ 'ਦਾਨਾ' ਅਰਥਾਤ ਅਕ਼ਲਵਾਲ਼ਾ ਰੱਖਿਆ। ਪਿੱਛੋਂ ਜਦੋਂ ਉਹ ਗੁਰੂ ਨਾਨਕ ਦੇਵ ਦੀ ਸੰਗਤ ਵਿੱਚ ਆਇਆ ਤਾਂ ਉਹਨਾਂ ਨੇ 'ਮਰਦਾਨਾ' ਅਰਥਾਤ ਅਕ਼ਲਮੰਦ ਬੰਦਾ ਕਿਹਾ!" ਮੀਰਾਂ ਦੇ ਘਰ ਖ਼ੁਸ਼ੀ ਦੀ ਲਹਿਰ ਦੌੜ ਗਈ। ਘਰ ਘਰ ਬਦਰੇ ਨੇ ਖ਼ਬਰ ਪੁਚਾਈ। ਵਿਸ਼ੇਸ਼ ਕਰਕੇ ਕਾਲੂ ਬੇਦੀ ਤੇ ਮਾਤਾ ਤ੍ਰਿਪਤਾ ਤੋਂ ਅਸ਼ੀਰਬਾਦਾਂ ਲਈਆਂ ਕਿਉਂਕਿ ਇਸ ਪਰਿਵ਼ਾਰ ਨਾ਼ਲ ਬਦਰੇ ਦੀ ਬੁਹਤ ਹੀ ਡੂੰਘੀ ਮੁਹੱਬਤ ਸੀ।

ਰਾਏ ਭੋਏ ਦੀ ਤਲਵੰਡੀ ( ਨਨਕਾਣਾ ਸਾਹਿਬ ) ਵਿੱਚ ਇੱਕ ' ਬੇਦੀ ' ਪਰਿਵਾਰ ਰਹਿੰਦਾ ਸੀ ਜਿਸਦਾ ਮੁੱਖੀ ਰਾਮ ਨਰਾਯਣ ਸੀ। ਉਸ ਦਾ ਪੁੱਤਰ ( ਸ਼ਿਵਰਾਮ ਨਰਾਯਣ ) ਸੀ ਜਿਸ ਦੀ ਸ਼ਾਦੀ ਮਾਤਾ ਬਨਾਰਸੀ ਨਾ਼ਲ ਹੋਈ ਸੀ ਇੰਨ੍ਹਾ ਦਾ ਪੁੱਤਰ ਕਲਿਆਣ ਚੰਦ ( ਕਾਲੂ ਰਾਏ ) ਸੀ ਜਿਸਦਾ ਵਿਆਹ ਮਾਤਾ ਤ੍ਰਿਪਤਾ ਨਾ਼ਲ ਹੋਇਆ ਸੀ ਜਿਨ੍ਹਾਂ ਤੋਂ 15 ਅਪ੍ਰੈਲ ਸੰਨ 1469 ਈ: ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ ਸੀ। ਬਾਬਾ ਕਾਲੂ ਰਾਏ, ਤਲਵੰਡੀ ਦੇ ਮਾਲਕ ਰਾਜਪੂਤ ਮੁਸਲਮ ਘਰਾਣੇ ਵੱਲੋਂ ਮਹਿਕਮਾ ਮਾਲ ਦੀ ਕਾਫ਼ੀ ਉੱਚੀ ਪਦਵੀ ਉੱਤੇ ਨਿਯੁਕਤ ਸਨ ਇਸ ਲਈ ਇਹ ਬੇਦੀ ਘਰਾਣਾ ਵੀ ਕੁੱਝ ਕੁ ਅਮੀਰ ਤੇ ਫ਼ਾਰਗ਼ੁਲਬਾਲ ਘਰਾਣਿਆਂ ਵਿੱਚ ਗਿਣਿਆਂ ਜਾਂਦਾ ਸੀ। ਬਾਬਾ ਕਾਲੂ ਰਾਏ ਦੀ ਪੁੱਤਰ ਨਾਨਕ ਨਾ਼ਲੋਂ ਇੱਕ ਵੱਡੀ ਬੇਟੀ ਸੀ ਜਿਸ ਦਾ ਨਾਉਂ ਬੀਬੀ ਨਾਨਕੀ ਸੀ ਜੋ ਸੁਲਤਾਨਪੁਰ ਨਿਵਾਸੀ ਖੱਤ੍ਰੀ ਜੈ ਰਾਮ ਨਾ਼ਲ ਵਿਆਹੀ ਹੋਈ ਸੀ ਤੇ ਜੈ ਰਾਮ ਪੰਜਾਬ ਦੇ ਗਵਰਨਰ ਦੌਲਤ ਖ਼ਾਨ ਲੋਧੀ ਦਾ ਆਮਿਲ ਸੀ। ਬਹੁਤ ਅਮੀਰ ਸੀ। ਗੱਲ ਕੀ ਬੇਦੀ ਪਰਿਵਾਰ ਦੀ ਸਰਕਾਰੇ ਦਰਬਾਰੇ ਬਹੁਤ ਪਹੁੰਚ ਸੀ।

ਗੁਰੂ ਨਾਨਕ ਦੀ ਦਾਈ ਦਾ ਨਾਂ ਦੌਲਤਾਂ ਸੀ ਜੋ ਦੂਰ-ਨੇੜਿਉਂ ਮਰਦਾਨੇ ਦੇ ਪਿਤਾ ਬਾਦਰਾ ਦੀ ਸੰਬੰਧੀ ਸੀ। ਉਹ ਜਦੋਂ ਵੀ ਬਾਲ ਨਾਨਕ ਨੂੰ ਖਿਡਾਉਣ ਆਉਂਦੀ ਤਾਂ ਬਾਦਰੇ ਦਾ ਮੁੰਡਾ ਮਰਦਾਨਾ ਵੀ ਨਾ਼ਲ ਆ ਜਾਂਦਾ ਤੇ ਨਾਨਕ ਨਾ਼ਲ ਖੇਡਦਾ। ਇੰਝ ਹੌਲ਼ੀ-ਹੌਲ਼ੀ ਦੋਵੇਂ ਬੱਚਿਆ ਦਾ ਪਿਆਰ ਵੱਧ ਗਿਆ ਤੇ ਇ਼ਹ ਹਾਲਤ ਹੋ ਗਈ ਕਿ ਉਹ ਇੱਕ ਦੂਜੇ ਨੂੰ ਮਿ਼ਲੇ ਬਿਨਾਂ ਰਹਿ ਨਾ ਸਕਦੇ।

ਵਕ਼ਤ ਲੰਘਦਾ ਗਿਆ ਤੇ ਹਾਲਾਤ ਬਦਲਦੇ ਗਏ। ਮਰਦਾਨਾ ਰੋਜ਼ਗਾਰ ਦੇ

ਕੰਮਾਂ ਦੇ ਨਾਲ਼-ਨਾਲ਼ ਆਪਣੇ ਪਿਤਾ ਅਤੇ ਵੇਲੇ ਦੀਆਂ ਗਾਇਕ ਢਾਣੀਆਂ ਦੀ ਸੰਗਤ ਨਾਲ ਸਾਜ਼ ਸੰਗੀਤ ਵੱਲ ਢਲ ਗਿਆ, ਕਈ ਪ੍ਰਕਾਰ ਦੇ ਸਾਜ਼ਾਂ ਵਿਸ਼ੇਸ਼ ਕਰਕੇ ਸਾਰੰਗੀ/ ਰਬਾਬ ਦਾ ਅੱਛਾ ਖ਼ਾਸਾ ਜਾਣੂ ਹੋ ਗਿਆ। ਬਾਲ ਨਾਨਕ ਦੀ ਬਿਰਤੀ ਵੀ ਕੁੱਝ ਸਮੇਂ ਲੋਕਾਈ ਵਿੱਚ ਫੈਲੀ ਬੇਚੈਨੀ ਦੇ ਜ਼ੇਰੇ ਅਸਰ ਫ਼ਰਿਆਦੀ ਬਣ ਕੇ ਪ੍ਰਭੂ ਚਰਨਾਂ ਵੱਲ ਦੌੜਨ ਲੱਗ ਪਈ ਤੇ ਉਸ ਨੇ ਮਾਨਵ ਕਲਿਆਣ ਦੇ ਤਰਾਨੇ ਲਿਖਣੇ ਤੇ ਗਾਉਣੇ ਆਰੰਭ ਕਰ ਦਿੱਤੇ। ਇਸ ਤਰ੍ਹਾਂ ਨਾਨਕ ਦੀ ਰਸਭਰੀ ਆਵਾਜ਼ ਤੇ ਮਰਦਾਨੇ ਦੇ ਮਨਮੁੱਗਧ ਸਾਜ਼ (ਰਬਾਬ) ਨੇ ਇੱਕ ਮਿੱਕ ਹੋ ਕੇ ਜੁੱਗ ਪਲਟਾਊ ਲਹਿਰ ਦਾ ਆਗ਼ਾਜ਼ ਕਰ ਦਿੱਤਾ। ਇਹ ਸਿਲਸਿਲਾ ਕਾਫ਼ੀ ਚਿਰ ਜਾਰੀ ਰਿਹਾ ਪਰ ਦੋਵੇਂ ਪਿਤਾ ਅਪਣੇ ਪੁੱਤਰਾਂ ਦੇ ਕਾਰ ਵਿਹਾਰ ਤੋਂ ਅਸੰਤੁਸ਼ਟ ਸਨ ਕਿਉਂ ਜੋ ਖੱਟੀ ਕਮਾਈ ਵੱਲ ਦੋਵਾਂ ਦਾ ਹੀ ਕੋਈ ਧਿਆਨ ਨਹੀਂ ਸੀ।

ਮਰਦਾਨਾ ਤਾਂ ਆਪਣੇ ਕਿੱਤੇ ਅਨੁਸਾਰ ਅਪਣੇ ਜਜਮਾਨਾਂ ਦੇ ਅੰਗ ਸੰਗ ਲੱਗ ਕੁੱਝ ਨਾ ਕੁੱਝ ਲੈ ਹੀ ਆਉਂਦਾ ਪਰ ਨਾਨਕ ਦਾ ਨਜ਼ਰੀਆ ਲੋਕ ਦਰਦ ਪ੍ਰਤੀ ਹੋਰ ਡੂੰਘਾ ਹੁੰਦਾ ਗਿਆ ਤੇ ਧੁੰਨ ਵਿੱਚ ਆਏ ਉਬਾਲਾਂ ਨੂੰ ਸ਼ਾਬਦਿਕ ਚਿਤ੍ਰਾਂ ਰਾਹੀਂ ਉਲੀਕ-ਉਲੀਕ ਰਾਗਮਈ ਧੁਨਾਂ ਦੇ ਸਪੁਰਦ ਕਰੀ ਜਾਂਦਾ ਜਿਸ ਤੋਂ ਪਿਤਾ ਦੀ ਪਰੇਸ਼ਾਨੀ ਹੋਰ ਵੱਧ ਜਾਂਦੀ।

ਸਮੇਂ ਦੇ ਚੱਕਰਾਂ ਦੀ ਲਪੇਟ ਵਿੱਚ ਬਾਲ ਨਾਨਕ 19 ਕੁ ਸਾਲਾਂ ਦਾ ਅਤੇ ਮਰਦਾਨਾ 29 ਕੁ ਸਾਲਾਂ ਦਾ ਹੋ ਗਿਆ। ਦੋਵਾਂ ਦੀਆਂ ਸ਼ਾਦੀਆਂ ਹੋ ਚੁੱਕੀਆਂ ਸਨ। ਪਿਤਾ ਕਾਲੂ ਨੇ ਜਵਾਈ ਜੈ ਰਾਮ ਨੂੰ ਆਖ ਕੇ ਨਾਨਕ ਨੂੰ ਸੁਲਤਾਨਪੁਰ ਵਿੱਖੇ ਮੋਦੀ ਦੀ ਨੌਕਰੀ ਦਿਵਾ ਦਿੱਤੀ। ਦੋਵੇਂ ਮਿਤ੍ਰਾਂ ਵਿੱਚ ਪਈ ਜੁਦਾਈ ਅਸਹਿ ਸੀ ਤੇ ਕੱਠੇ ਹੋਣ ਲਈ ਉਤਾਵਲੇ ਸਨ। ਅੰਤ ਉਹ ਦਿਨ ਆ ਗਿਆ ਜਦੋਂ 30 ਕੁ ਸਾਲ ਦੀ ਉਮਰ ਵਿੱਚ ਮਰਦਾਨਾ ਅਪਣੇ ਮਿੱਤਰ ਨਾਨਕ ਪਾਸ ਸੁਲਤਾਨਪੁਰ ਪੁੱਜ ਗਿਆ। ਬਸ ਫਿਰ ਕੀ ਸੀ ਸਾਜ਼ ਤੇ ਆਵਾਜ਼ ਦੀਆਂ ਸੁਰਾਂ ਮੁੜ ਅਸਮਾਨ ਵਿੱਚ ਗੂੰਜਣ ਲੱਗੀਆਂ ਤੇ ਸੁੱਤੀ ਖ਼ੁਦਾਈ ਨੂੰ ਟੁੰਬ ਕੇ ਜਗਾ ਖ਼ਬਰਦਾਰ ਕਰਨ ਲੱਗੀਆਂ।

ਭਾਈ ਮਰਦਾਨਾ ਗੁਰੂ ਜੀ ਦਾ ਦਿਲੀ ਮੁਹਿੱਬ (ਮਿੱਤਰ) ਸੀ ਤੇ ਗੁਰੂ ਜੀ ਵੀ ਉਸਨੂੰ ਅਪਣੇ ਬਚਪਨ ਦਾ ਸਾਥੀ ਸਮਝ ਕੇ ਦਿਲੀ ਪਿਆਰ ਦੇਂਦੇ ਸਨ। ਤਾਂਹੀਓਂ ਭਾਈ ਮਰਦਾਨਾ ਦੇ ਖ਼ਲੂਸੋ ਮੁਹੱਬਤ ਦੇ ਸਨਮੁੱਖ ਗੁਰੂ ਜੀ ਨੇ ਉਹਨੂੰ 'ਭਾਈ' ਦੀ ਉਪਾਧੀ ਦੇ ਕੇ ਨਵਾਜ਼ਿਆ ਸੀ ਤੇ ਬਰਾਬਰ ਦਾ ਹੀ ਮਰਤਬਾ ਬਖ਼ਸ਼ਿਆ ਸੀ। ਪ੍ਰੋ. ਸਾਹਿਬ ਸਿੰਘ ਅਨੁਸਾਰ ਜੇ ਗੁਰੂ ਜੀ ਉਸਨੂੰ ਇੱਕ ਅਦਨਾ ਜਿਹਾ ਮਰਾਸੀ ਸਮਝਦੇ ਤਾਂ ਉਹ ਕਦੀ ਵੀ ਆਖ਼ਰੀ ਦਮ ਤੱਕ ਨਾਂ ਨਿਭਾਉਂਦਾ। ਇਹੀ ਨਹੀਂ, ਗੁਰੂ ਜੀ ਨੇ ਆਪਣੇ ਨਾਲ਼ ਕਿਸੇ ਸਮੇਂ ਵੀ ਕੋਈ ਛੂਤ ਛਾਤ ਦਾ ਖ਼ਿਆਲ ਨਹੀਂ ਆਉਣ ਦਿੱਤਾ। ਸਪਸ਼ਟ ਹੈ ਕਿ ਸਾਲਹਾ ਸਾਲ ਪ੍ਰਦੇਸਾਂ ਵਿੱਚ ਕੱਠੇ ਰਹਿ ਕੇ ਇਹ ਕਿਵੇਂ ਹੋ ਸਕਦਾ ਸੀ ਜਦ ਕਿ ਉਹਨਾਂ ਦਾ ਹਰ ਸਮੇਂ ਖਾਣਾ ਪੀਣਾ, ਬੈਠਣਾ-ਉਠਣਾ ਤੇ ਬੋਲਣਾ-ਚੱਲਣਾ ਇੱਕਠਾ ਸੀ। ਜੇ ਗੁਰੂ ਜੀ ਅਪਣੀ

ਜ਼ਾਤ ਦਾ ਧਿਆਨ ਦਿਲਾਉਂਦੇ ਰਹਿੰਦੇ ਤਾਂ ਉਹਨਾਂ ਦੀ ਇੰਨੇ ਮੁਸ਼ਕਲ ਤੇ ਖ਼ਤਰਨਾਕ ਤੇ ਲੰਮੇ ਸਫ਼ਰ ਵਿੱਚ ਕਿਵੇਂ ਨਿਭ ਸਕਦੀ ਸੀ? ਉਹਨਾਂ ਨੇ ਤਾਂ ਇੱਕ ਜਾਨ ਦੋ ਕ਼ਾਲਬ ਹੋ ਕੇ ਜੀਵਨ ਪੰਧ ਮੁਕਾਏ ਹਨ ਜੋ ਉਹਨਾਂ ਛੂਤ-ਛਾਤ ਦੇ ਸਮਿਆਂ ਵਿੱਚ ਇੱਕ ਵਾਹਦ ਮਿਸਾਲ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਨਵਤਾ ਦੇ ਉਧਾਰ ਲਈ ਦੇਸ਼ ਦੇਸ਼ਾਂਤਰਾਂ ਦਾ ਗਮਨ ਕੀਤਾ। ਇਸ ਮੰਤਵ ਲਈ ਉਹ ਚਾਰ ਵਾਰ ਪ੍ਰਚਾਰ ਫੇਰੀਆਂ/ ਉਦਾਸੀਆਂ ਲਈ ਘਰੋਂ ਨਿਕ਼ਲੇ ਤੇ ਭਾਈ ਮਰਦਾਨਾ ਸਦਾ ਹੀ ਉਹਨਾਂ ਦੇ ਅੰਗ ਸੰਗ ਰਿਹਾ। ਇਹ ਉਦਾਸੀਆਂ ਸੰਨ 1500 ਤੋਂ ਪੰਜਾਬ ਤੋਂ ਆਰੰਭ ਹੋਈਆਂ। ਉਸ ਸਮੇਂ ਗੁਰੂ ਨਾਨਕ ਜੀ 31 ਸਾਲ ਤੇ ਭਾਈ ਮਰਦਾਨਾ 41 ਸਾਲਾਂ ਦੇ ਸਨ। ਪਹਿਲੀ ਉਦਾਸੀ ਸਮੇਂ ਭਾਰਤ ਦੇ ਤੀਰਥਾਂ ਦਾ ਰਟਨ ਕੀਤਾ। ਦੂਜੀ ਉਦਾਸੀ ਵਿੱਚ ਉਹ ਦੱਖਣ ਵੱਲ ਗਏ ਤੇ ਰਾਸ ਕੁਮਾਰੀ ਹੁੰਦੇ ਹੋਏ ਲੰਕਾ ਪੁੱਜੇ। ਤੀਜੀ ਉਦਾਸੀ ਸਮੇਂ ਉਹਨਾਂ ਨੇ ਉੱਤਰ ਵੱਲ ਚੜ੍ਹਾਈ ਕੀਤੀ ਅਤੇ ਸਿੱਕਮ, ਭੂਟਾਨ ਤੇ ਤਿੱਬਤ ਹੁੰਦੇ ਹੋਏ ਯਾਰਕ਼ੰਦ ਪੁੱਜੇ। ਚੌਥੀ ਉਦਾਸੀ ਸਮੇਂ ਉਹਨਾਂ ਨੇ ਪੱਛਮ ਵੱਲ ਚਾਲੇ ਪਾਏ। ਸੂਰਤ ਤੋਂ ਸਮੁੰਦਰੀ ਜਹਾਜ਼ ਰਾਹੀਂ ਅਰਬ ਦੇ ਕੰਢੇ ਪੁੱਜੇ ਤੇ ਉੱਥੋਂ ਤੁਰਕੇ ਮੱਕੇ ਚਲੇ ਗਏ।

ਫਿਰ ਯੋਰੋਸ਼ਲਿਮ, ਦਮਿਸ਼ਕ਼, ਮਿੱਸਰ ਤੇ ਸੁਡਾਨ ਹੁੰਦੇ ਬਗ਼ਦਾਦ ਪੁੱਜ ਗਏ ਤੇ ਉੱਥੋਂ ਈਰਾਨ ਵਿੱਚ ਹੁੰਦੇ ਹੋਏ ਬੁਖ਼ਾਰਾ, ਤਾਸ਼ਕ਼ੰਦ, ਸਮਰਕ਼ੰਦ ਦੀ ਸੈਰ ਕਰਦੇ ਹੋਏ ਅਫ਼ਗਾਨਿਸਤਾਨ ਦੇ ਸ਼ਹਿਰ ਕਾਬਲ ਆ ਗਏ। ਇਸ ਸਮੇਂ ਮਰਦਾਨੇ ਦੀ ਉਮਰ 75 ਸਾਲ ਦੀ ਸੀ। ਕਾਬਲ ਤੋਂ ਜਦੋਂ ਉਹ ਖ਼ੁਰਮ ਦਰਿਆ ਦੇ ਕੰਢੇ ਆਏ ਤਾਂ ਮਰਦਾਨੇ ਦੀ ਮੌਤ ਹੋ ਗਈ। ਮਹਾਨ ਕੋਸ਼ ਮੁਤਾਬਕ ਲੱਖੋ ਅਤੇ ਬਾਦਰੇ ਮਰਾਸੀ ਦਾ ਪੁੱਤਰ ਜੋ ਸੰਮਤ 1516 ਵਿੱਚ ਤਲਵੰਡੀ ਜਨਮਿਆਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਹੋ ਕੇ 'ਭਾਈ' ਪਦ ਦਾ ਅਧਿਕਾਰੀ ਹੋਇਆ, ਇਹ ਦੇਸ਼ ਦੇਸ਼ਾਂਤਰਾਂ ਵਿੱਚ ਜਗਤ ਗੁਰੂ ਦੀ ਸੇਵਾ ਵਿੱਚ ਹਾਜ਼ਿਰ ਰਹਿ ਕੇ ਕੀਰਤਨ ਕਰਦਾ ਰਿਹਾ। ਇਸ ਦਾ ਦੇਹਾਂਤ 13 ਮੱਘਰ ਸੰਮਤ 1591 ਵਿੱਚ ਅਫ਼ਗਾਸਿਤਾਨ ਦੇ ਕੁਰੱਮ ਦਰਿਆ ਦੇ ਕਿਨਾਰੇ ਕੁਰੱਮ ਨਗਰ ਵਿੱਚ ਹੋਇਆ। ਇੱਥੇ ਗੁਰੂ ਨਾਨਕ ਜੀ ਨੇ ਇਸ ਦੀ ਦੇਹ ਆਪਣੇ ਹੱਥੀ ਸੰਸਕਾਰੀ। ਰਬਾਬ ਵਜਾਉਣ ਕਰਕੇ " ਰਬਾਬੀ " ਉਪਾਧੀ ਇਸ ਦੇ ਨਾਂ ਨਾਲ ਆਉਂਦੀ ਹੈ। ਵਾਰ ਬਿਹਾਗੜਾ ਵਿੱਚ ਭਾਈ ਮਰਦਾਨੇ ਦੇ ਨਾਮ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤਿੰਨ ਸਲੋਕ ਦੇਖੀਦੇ ਹਨ। ( ਵਾਰ ਬਿਹਾਗੜਾ ਮ: ੧, ਪੌੜੀ ੧੨ ਮਹਾਨ ਕੋਸ਼ ਪੰਨਾ ੯੫੪)

34 ਸਾਲ ਦੀ ਯਾਤਰਾ ਦੌਰਾਨ ਅਨੇਕਾਂ ਹੀ ਘਟਨਾਵਾਂ ਵਾਪਰੀਆਂ। ਮੁਹੱਮਦ ਲਤੀਫ਼ ਅਨੁਸਾਰ ਬਾਬਰ ਦੇ ਸੰਨ 1521 ਵਿੱਚ ਐਮਨਾਬਾਦ ਦੇ ਹਮਲੇ ਵੇਲ਼ੇ ਮਰਦਾਨੇ ਨੂੰ ਸਣੇ ਗੁਰੂ ਨਾਨਕ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਐਮਨਾਬਾਦ ਵਿੱਖੇ ਬਾਬਰ ਅੱਗੇ ਪੇਸ਼ ਕੀਤਾ ਗਿਆ। ਗੁਰੂ ਸਾਹਿਬ ਨਾਲ ਵਾਰਤਾਲਾਪ ਤੋਂ ਬਾਬਰ ਏਨਾਂ ਪ੍ਰਭਾਵਿਤ ਹੋਇਆ ਕਿ ਬਹੁਤ ਸਾਰੇ ਨਜ਼ਰਾਨੇ ਤੋਹਫ਼ੇ ਦੇ ਕੇ ਉਹਨਾਂ ਨੂੰ ਛੱਡ ਦਿੱਤਾ ਪਰ ਉਹਨਾਂ ਨੇ

ਨਜ਼ਰਾਨੇ ਲੈਣ ਤੋਂ ਇਨਕਾਰ ਕਰ ਦਿੱਤਾ।

(History of the punjab, S.M. Latif page 49)

ਮਰਦਾਨੇ ਦਾ ਚਿੱਤ੍ਰ ਵਲੀ ਕੰਧਾਰੀ ਵਾਲ਼ੀ ਸਾਖੀ ਵਿੱਚ ਉੱਭਰਿਆ ਹੈ ਜਦੋਂ ਉਹ ਪਿਆਸ ਨੂੰ ਤ੍ਰਾਹੁੰਦਾ ਹੈ।

(Glimpses of the Divine Master page 130)

ਏਸੇ ਪੁਸਤਕ ਦੇ ਕਰਤਾ ਨੇ ਇਹ ਵੀ ਲਿਖਿਆ ਹੈ ਕਿ ਆਸਾਮ ਵਿੱਚ ਗੁਰੂ ਜੀ ਮਰਦਾਨੇ ਨੂੰ ਨਾਲ਼ ਲੈ ਕੇ ਜੰਗਲ਼ਾਂ ਵਿੱਚ ਘੁੰਮਦੇ ਰਹੇ। ਮਰਦਾਨਾ ਪੁਕਾਰਿਆ ਕਿ ਤੁਸੀਂ ਤਾਂ ਰੱਬੀ ਜੋਤ ਹੋ। ਨਾ ਥੱਕਦੇ ਨਾ ਅੱਕਦੇ ਹੋ ਅਤੇ ਨਾ ਹੀ ਤੁਹਾਨੂੰ ਭੁੱਖ ਤੇ ਤ੍ਰੇਹ ਸਤਾਉਂਦੀ ਹੈ। ਇਸ ਉੱਤੇ ਮਰਦਾਨਾ ਕੁੱਝ ਖਾਣ ਪੀਣ ਦੀਆਂ ਵਸਤਾਂ ਦੀ ਭਾਲ਼ ਵਿੱਚ ਤੁਰਿਆ। ਛੇਤੀ ਹੀ ਉਸ ਨੇ ਇੱਕ ਰਾਕਸ਼ ਵੇਖਿਆ। ਉਸਦਾ ਨਾਉਂ ਕੌਡਾ ਸੀ। ਉਸਨੇ ਮਰਦਾਨੇ ਨੂੰ ਰੱਸੇ ਨਾਲ਼ ਬੰਨ੍ਹ ਲਿਆ ਤੇ ਖਿੱਚ ਕੇ ਇੱਕ ਤੇਲ ਦੇ ਕੜ੍ਹਾਹੇ ਪਾਸ ਲੈ ਗਿਆ ਤਾਂ ਜੋ ਉਸ ਨੂੰ ਤਲ਼ ਲਿਆ ਜਾਵੇ। ਜਿਉਂ ਹੀ ਮਰਦਾਨੇ ਨੇ ਵੇਖਿਆ, ਢਾਹਾਂ ਮਾਰਨ ਲੱਗ ਪਿਆ ਤੇ ਗੁਰੂ ਨੂੰ ਯਾਦ ਕਰਕੇ ਬਹੁੜੀਆਂ ਪਾਈਆਂ। ਗੁਰੂ ਜੀ ਪਹੁੰਚੇ ਤੇ ਅੱਗ ਠੰਡੀ ਹੋ ਗਈ। (Glimpses of the Divine Master page 99-100)

ਅਗੇ ਜਾ ਕੇ ਕਰਤਾ ਨੇ਼ ਲਿਖਿਆ ਹੈ ਕਿ:

Mardana was a Mohamdan Minstrel . He was enamoured with songsof Nanak while he was still at Talwandi.When Nanak came to stay at Sultanpur, he also moved to that place. At the time of Nanak's marriage, Mardana asked bridgroom for a small wedding-gift that may help to keep him ever close to the master. Nanak gave him a Rebec (rubwb) and said "Wait till I call you".

Mardana was called and he never left the presence of the 'Devine Bridegroom'.

Mardana, the Master's Rebec player stayed by his side through most of his travel contributing his own little part by plucking on the string of the Rebec and deffusing haunting melodies that set to music Nanak's flood of spontanious songs.

(Page 101-103)

ਅਰਥਾਤ ਮਰਦਾਨਾ ਇੱਕ ਮੁਸਲਮਾਨ ਗਵਈਆ ਸੀ। ਤਲਵੰਡੀ ਵਿੱਚ ਰਹਿਣ ਸਮੇ ਤੋਂ ਹੀ ਉਹ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਦਾ ਮੁਸ਼ਤਾਕ਼ ਸੀ। ਜਦੋਂ ਨਾਨਕ ਜੀ ਸੁਲਤਾਨਪੁਰ ਤੋਂ ਆ ਗਏ ਤਾਂ ਨਾਲ਼ ਹੀ ਉਹ ਵੀ ਉੱਥੇ ਪੁੱਜ ਗਿਆ। ਨਾਨਕ

ਦੇ ਵਿਆਹ ਸਮੇਂ ਮਰਦਾਨੇ ਨੇ ਲਾੜੇ ਤੋਂ ਇੱਕ ਅਜੇਹਾ ਤੋਹਫ਼ਾ ਮੰਗਿਆ ਜੋ ਸਦਾ ਹੀ ਉਸਦੀ ਯਾਦ ਆਪਣੇ ਕੋਲ ਰੱਖਣ ਵਿੱਚ ਸਹਇਤਾ ਕਰੇ। ਇਸ ਤੇ ਨਾਨਕ ਨੇ ਉਸਨੂੰ ਰਬਾਬ ਦੇ ਕੇ ਆਖਿਆ, 'ਜਦ ਤੱਕ ਮੈਂ ਤੈਨੂੰ ਬਲਾਉਂਦਾ ਨਹੀਂ, ਇੰਤਜਾਰ ਕਰ।'

ਇਸ ਪਿਛੋਂ ਮਰਦਾਨਾ ਸਦਾ ਲਈ 'ਰੱਬੀ ਲਾੜੇ' ਨਾਲ ਇੱਕ-ਮਿੱਕ ਹੋ ਗਿਆ ਅਤੇ ਆਪਣੇ ਮਾਲਕ ਦਾ ਰੁਬਾਬੀ ਬਣ ਉਹਨਾਂ ਦੀ ਆਪ ਮੁਹਾਰੇ ਆਈ ਧੁਰ ਕੀ ਬਾਣੀ ਦੀਆਂ ਮਿੱਠੀਆਂ ਸੁਰਾਂ ਰੁਬਾਬ ਦੀਆਂ ਤਾਰਾਂ ਤੇ ਗਾ ਕੇ ਉਹਨਾਂ ਦੀਆਂ ਉਦਾਸੀਆਂ ਵੇਲੇ ਅੰਗ ਸੰਗ ਰਹਿ ਆਪਣਾ ਯਥਾਯੋਗ ਹਿੱਸਾ ਪਾਉਂਦਾ ਰਿਹਾ।

ਬਹੁਤ ਪ੍ਰਸਿੱਧ, ਲੇਖਕ ਮੁਹਸਨਫ਼ਾਨੀ ਨੇ ਆਪਣੀ ਪੁਸਤਕ 'ਦਬਿਸਤਾਨਿਮਜ਼ਾਹਬ' ਵਿੱਚ ਲਿਖਿਆ ਹੈ ਕਿ ਸੁਲਤਾਨ ਪੁਰ ਵਿੱਖੇ ਮੋਦੀ ਹੁੰਦਿਆਂ ਆਪਣਾ ਕੰਮ ਈਮਾਨਦਾਰੀ ਨਾਲ ਨਿਭਾਉਣ ਦੇ ਨਾਲ ਨਾਲ ਗੁਰੂ ਜੀ ਰੱਬੀ ਪਿਆਰ ਵਿੱਚ ਮਗਨ ਰਹਿੰਦੇ ਤੇ ਕੁੱਝ ਸਮਾਂ ਰੱਬੀ ਉਸਤਤਿ ਵਿੱਚ ਬਿਤਾਂਦੇ ਸਨ। ਤਲਵੰਡੀ ਦਾ ਇੱਕ ਮੁਸਲਮਾਨ ਮਰਾਸੀ (ਸਾਜ਼ਗਰ) ਮਰਦਾਨਾ ਸੀ, ਜੋ ਗੁਰੂ ਨਾਨਕ ਨਾਲੋਂ 10 ਕੁ ਸਾਲ ਵੱਡਾ ਸੀ, ਉਹਨਾਂ ਦੀ ਸੁਰੀਲੀ ਆਵਾਜ਼, ਚੰਗੀ ਰਹਿਣੀ ਬਹਿਣੀ ਤੇ ਰੱਬ ਪ੍ਰਤੀ ਚੰਗੀ ਭਗਤੀ ਵੇਖ ਉਹਨਾਂ ਦਾ ਭਰਾ ਬਣ ਗਿਆ। ਪਿਤਾ ਕਾਲੂ ਦੇ ਕਹਿਣ ਤੇ ਗੁਰੂ ਨਾਨਕ ਨੂੰ ਰੱਬੀ ਉਪਾਸਨਾਂ ਨਾਲੋਂ ਹਟਾ ਕੇ ਸਫਲ ਦੁਨਿਆਵੀ ਜੀਵਨ ਬਿਤਾਉਣ ਵੱਲ ਪ੍ਰੇਰਨ ਲਈ ਸੁਲਤਾਨ ਪੁਰ ਆਇਆ ਸੀ। ਪਰ ਗੁਰੂ ਜੀ ਦੇ ਨੂਰੀ ਜਲਾਲ ਥੱਲੇ ਆ ਗਿਆ ਅਤੇ ਜਦੋਂ ਵੀ ਗੁਰੂ ਜੀ ਪ੍ਰਭੂ ਉਸਤਤਿ ਦੇ ਸ਼ਬਦ ਗਾਉਂਦੇ ਤਾਂ ਉਹ ਰੁਬਾਬ ਉੱਤੇ ਉਹਨਾਂ ਨਾਲ ਸੰਗਤ ਕਰਨ ਲੱਗ ਪਿਆ। ਲੋਕੀ ਗੁਰੂ ਨਾਨਕ ਦੇ ਰੱਬੀ ਸ਼ਬਦ ਸੁਣਨ ਲਈ ਬਹੁਤ ਗਿਣਤੀ ਵਿੱਚ ਇਕੱਤਰ ਹੋਣੇ ਸ਼ੁਰੂ ਹੋ ਜਾਂਦੇ।

(ਸਫਾ 223)

ਪੁਰਾਤਨ ਜਨਮ ਸਾਖੀ ਤੋਂ ਗੁਰੂ ਨਾਨਕ ਤੇ ਮਰਦਾਨੇ ਦੇ ਮੇਲ ਬਾਰੇ ਪਤਾ ਚਲਦਾ ਹੈ। ਸਾਖੀ ਨੰਬਰ 9, " ਮੋਦੀਖਾਨਾ ਸੰਭਾਲਿਆ " ਵਿੱਚ ਲਿਖਿਆ ਹੈ:

"ਪਿਛੋਂ ਮਰਦਾਨਾ ਡੂਮ ਆਇਆ। ਤਲਵੰਡੀਓਂ ਆਇ ਬਾਬੇ ਨਾਲ ਟਿਕਿਆ।" ਜਦੋਂ ਬਾਬਾ ਵਜਦ ਵਿੱਚ ਆ ਕੇ ਰਾਗ ਅਲਾਪਦਾ ਤਾਂ ਆਖਦਾ:

'ਮਰਦਾਨਿਆਂ! ਰੁਬਾਬ ਵਜਾਇ'

ਇਹ ਸ਼ਬਦ ਗੁਰੂ ਜੀ ਉਦੋਂ ਕਿਹਾ ਕਰਦੇ ਸਨ ਜਦੋਂ ਧੁਰ ਕੀ ਬਾਣੀ ਆਉਂਦੀ ਸੀ।

'ਮਰਦਾਨੇ ਨੇ ਗੁਰੂ ਜੀ ਨਾਲ 54 ਸਾਲ ਰੁਬਾਬ ਵਜਾਈ ਤੇ ਗੁਰਬਾਣੀ, ਕੀਰਤਨ ਤੇ ਭਾਰਤੀ ਸੰਗੀਤ ਦੇ ਪਿਤਾਮਾ, ਗੁਰੂ ਜੀ ਆਖਦੇ:

'ਮਰਦਾਨਿਆਂ ਰੁਬਾਬ ਵਜਾਇ ਕਾਈ ਸਿਫ਼ਤ ਖ਼ੁਦਾਇ ਕੀ ਕਰੀਏ'।

ਮਹੁੰਮਦ ਲਤੀਫ਼ ਲਿਖਦਾ ਹੈ:

Lakhmi Dass was a baby when Nanak abandoned all the worldly connections and putting on the garb of a Faqir,

started on a tour . His companion in his travel was Mardana, the Family Mirasi or musician, a skillful performer on the Rubab or harp,Lehna , who afterwards became his successor. Bala a Sindhee Jat and Ram Dass sur namd Budha or the ancient. Whatever verses Nanak composed in praise of the Devine Being ,and saying which he uttered to his votaries by way of admonitions were played by Mardana on his Rubab a stringed musical instrument like a Guitar.

(History of Punjab Page 243)

ਅਰਥਾਤ ਲਖਮੀ ਦਾਸ ਅਜੇ ਬੱਚਾ ਹੀ ਸੀ ਜਦੋਂ ਨਾਨਕ ਨੇ ਦੁਨਿਆਵੀ ਸੰਬੰਧਾਂ ਨੂੰ ਤਿਆਗ ਕੇ ਫ਼ਕੀਰੀ ਲਿਬਾਸ ਪਹਿਨ ਕੇ ਯਾਤਰਾ ਆਰੰਭ ਕਰ ਦਿੱਤੀ। ਉਸਦੇ ਸਫ਼ਰ ਵਿੱਚ ਮਰਦਾਨਾ ਇੱਕ ਕੁਨਬਾ ਮੀਰਾਸੀ ਜਾਂ ਗਵੱਯਾ ਜੋ ਇੱਕ ਪਾਤਰ ਰੁਬਾਬੀ ਸੀ, ਲਹਿਣਾ ਜੋ ਪਿਛੋਂ ਉਹਨਾਂ ਦਾ ਉੱਤਰਅਧਿਕਾਰੀ ਬਣਿਆ, ' ਬਾਲਾ ' ਇੱਕ ਸਿੰਧੀ ਜੱਟ ਅਤੇ ਰਾਮ ਦਾਸ ਜਿਸਨੂੰ ਬੁੱਢਾ ਕਹਿੰਦੇ ਸਨ, ਸ਼ਾਮਲ ਸਨ। ਨਾਨਕ ਜੋ ਸ਼ਬਦ ਪ੍ਰਭੂ ਦੀ ਉਸਤਤੀ ਵਿੱਚ ਉਚਾਰਦਾ, ਮਰਦਾਨਾ ਰੁਬਾਬੀ ਸੁਰਾਂ ਵਿੱਚ ਉਹਨਾਂ ਨੂੰ ਬਨ੍ਹਦਾ ਜਾਂਦਾ।

ਭਾਵੇਂ ਡਾ. ਟਰੰਪ ਭਾਈ ਬਾਲਾ ਨਾਉਂ ਦੇ ਕਿਸੇ ਵਿਅਕਤੀ ਨੂੰ ਨਾਨਕ ਦੇ ਸਫ਼ਰ ਵਿੱਚ ਸ਼ਾਮਲ ਨਹੀਂ ਮੰਨਦਾ ਕਿਉਂਕਿ ਪੁਰਾਤਨ ਜਨਮ ਸਾਖੀ ਜਿਸ ਵਿੱਚ ਭਾਈ ਬਾਲੇ ਦਾ ਨਾਉਂ ਆਉਂਦਾ ਹੈ, ਗੁਰੂ ਅਰਜਨ ਦੇਵ ਦੇ ਵੇਲ਼ੇ ਦੀ ਲਿਖਤ ਹੈ। ਪਰ ਮਹੁੰਮਦ ਲਤੀਫ਼ ਮੁਤਾਬਕ਼ ਭਾਈ ਬਾਲਾ, ਨਾਨਕ ਦੀ ਜਵਾਨ ਅਵੱਸਥਾ ਤੋਂ ਨਾ਼ਲ ਮਿ਼ਲ ਗਿਆ ਸੀ।

ਅੱਗੇ ਜਾ ਕੇ ਮਰਦਾਨੇ ਦੀ ਮੌਤ ਹੋ ਗਈ। ਲਤੀਫ਼ ਨੇ ਲਿਖਿਆ ਹੈ:

While on his trvales to Afganistan, he lost his faithful servant Mardana, the harper who was originally a Mohamdan, but who had become a convert to Nanak's new doctrine and was burnt according to his own wish in Khulm where he died.

(Page 245)

'ਅਫ਼ਗਾਨਿਸਤਾਨ ਦੇ ਸਫ਼ਰ ਵੇਲੇ ਉਸਨੇ (ਨਾਨਕ ਨੇ) ਅਪਣਾ ਆਗਿਆਕਾਰ ਤੇ ਵਿਸ਼ਵਾਸ਼ ਪਾਤਰ ਸਾਥੀ ਗਵੱਯਾ ਮਰਦਾਨਾ ਖੋ ਲਿਆ ਜੋ ਨਾਨਕ ਦੀ ਵਿਚਾਰਧਾਰਾ ਅਧੀਨ ਮੁਸਲਮਾਨ ਤੋਂ ਉਸਦੇ ਮੱਤ ਵਿੱਚ ਸ਼ਾਮਲ ਹੋ ਗਿਆ ਸੀ। ਨਾਨਕ ਨੇ ਉਸਨੂੰ ਖੁੱਲਮ ਵਿਖੇ ਜਿੱਥੇ ਉਸਦੀ ਮੌਤ ਹੋਈ ਸੀ ਅਗਨ ਭੇਟ ਕੀਤਾ।'

ਏਸੇ ਸਮੇਂ ਦੌਰਾਨ ਗੁਰੂ ਜੀ ਦੇ ਪਿਤਾ ਕਾਲੂ ਅਤੇ ਸ਼ਰਧਾਲੂ ਰਾਇਬੁਲਾਰ ਦੀ

ਮੌਤ ਹੋ ਚੁੱਕੀ ਸੀ। ਗੁਰੂ ਜੀ ਤਲਵੰਡੀ ਪੁੱਜੇ। ਕਈ ਇਤਿਹਾਸਕਾਰ ਇਸ ਮੱਤ ਦੇ ਹਨ ਕਿ ਮਰਦਾਨੇ ਦੀ ਮੌਤ ਕਰਤਾਰਪੁਰ (ਪਾਕਿਸਤਾਨ) ਵਿੱਚ ਹੋਈ ਸੀ ਤੇ ਨਜ਼ਰ ਆਤਿਸ਼ ਕੀਤਾ ਸੀ ਜਦ ਕਿ ਭਾਈ ਮਨੀ ਸਿੰਘ ਵਾਲ਼ੀ ਜਨਮ ਸਾਖੀ ਵਿੱਚ ਰਾਵੀ ਦੇ ਪਾਣੀ ਵਿੱਚ ਬਹਾ ਦਿੱਤਾ ਸੀ। ਪਰ ਡੂੰਘੀਆਂ ਖੋਜਾਂ ਦੀ ਬਿਨਾ ਤੇ ਪਤਾ ਲਗਦਾ ਹੈ ਕਿ ਉਸਦਾ ਅੰਤ ਖੁੱਲਮ ਵਿੱਚ ਹੀ ਹੋਇਆ ਸੀ ਜਿੱਥੇ ਸੰਨ 1533 ਵਿੱਚ ਬਾਬਾ ਨਾਨਕ ਨੇ ਆਪਣੇ ਹੱਥੀਂ ਉਸਦਾ ਸਸਕਾਰ ਕੀਤਾ ਸੀ।

ਮਰਦਾਨੇ ਦੇ ਦੋ ਪੁੱਤਰ ਸਨ ਭਾਈ ਰਜਾਦਾ ਤੇ ਭਾਈ ਸਜਾਦਾ। ਉਸਦੀ ਮੌਤ ਪਿੱਛੋਂ ਜਦੋਂ ਗੁਰੂ ਜੀ ਤਲਵੰਡੀ ਪੁੱਜੇ ਤਾਂ ਸਜਾਦਾ ਉਹਨਾਂ ਨੇ ਆਪਣੇ ਨਾਲ਼ ਰਲ਼ਾ ਲਿਆ। ਇੱਕ ਦਿਨ ਮੁਲ਼ਤਾਨ ਪਾਸ ਜਦੋਂ ਗੁਰੂ ਤੁਲੰਬਾ ਵਿਖੇ ਗਏ ਤਾਂ ਸਜਾਦਾ ਬਦਮਾਸ਼ ਠੱਗਾਂ ਦੇ ਧੱਕੇ ਚੜ੍ਹ ਗਿਆ ਜਿੰਨ੍ਹਾਂ ਪਾਸੋਂ ਗੁਰੂ ਜੀ ਨੇ ਉਸਨੂੰ ਆਪਣੀ ਆਤਮਕ ਸ਼ਕਤੀ ਦੁਆਰਾ ਛੁਡਾਇਆ।

('ਹਿਸਟਰੀ ਆਫ ਦੀ ਪੰਜਾਬ' ਮਹੁੰਮਦ ਲਤੀਫ਼, ਸਫਾ 245)

ਇਸ ਪ੍ਰਕਾਰ ਜਿੰਨਾਂ ਚਿਰ ਗੁਰੂ ਜੀ ਜੀਵਤ ਰਹੇ, ਮਰਦਾਨੇ ਦੇ ਪਰਿਵਾਰ ਉੱਤੇ ਨਜ਼ਰਿ-ਇਨਾਯਤ ਕਰਦੇ ਰਹੇ ਤੇ ਹਰ ਔਖ ਸੌਖ ਵਿੱਚ ਉਹਨਾਂ ਦੀ ਸਹਾਇਤਾ ਕੀਤੀ।

ਕਈ ਅਨਾੜੀ ਲੇਖਿਕਾਂ ਨੇ ਮਰਦਾਨੇ ਨੂੰ ਇੱਕ ਭੁੱਖਾ ਮਰਾਸੀ, ਡਰਪੋਕ ਭੰਡ, ਮੰਗਤਾ ਤੇ ਆਲਸੀ ਆਦਿ ਨਾਵਾਂ ਨਾਲ਼ ਅਪਣੀਆਂ ਲ਼ਿਖਤਾਂ ਵਿੱਚ ਸੰਬੋਧਨ ਕੀਤਾ ਹੈ ਤੇ ਉਸਨੂੰ ਇੱਕ ਮਸਖ਼ਰਾ ਤੇ ਜੋਕਰ ਬਣਾ ਦਿੱਤਾ ਹੈ। ਸੋਚਣ ਵਾਲੀ ਗੱਲ ਇਹ ਹੈ ਕਿ ਗੁਰੂ ਨਾਨਕ ਵਰਗੇ ਮਹਾਨ ਵਿਦਵਾਨ, ਵੇਤਾ ਅਤੇ ਵਿਗਆਨਿਕ ਸੂਝ ਦੇ ਮਾਲਕ ਵਿੱਅਕਤੀ ਨਾਲ਼ ਕੀ ਅਜੇਹਾ ਵਿਅਕਤੀ ਉਮਰ ਭਰ ਨਿਭਾ ਸਕਦਾ ਸੀ? ਜੇ ਮਰਦਾਨਾ ਸੱਚੋਂ ਹੀ ਇਸ ਤਰ੍ਹਾਂ ਦਾ ਹੁੰਦਾ ਤੇ ਮਸਖ਼ਰੀਆਂ ਗੱਲਾਂ ਕਰਦਾ ਤਾਂ ਉਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਦਰਜ ਨਾ ਹੁੰਦੀ, ਜਦਕਿ 'ਬਿਹਾਗੜੇ ਕੀ ਵਾਰ ਮਹਲਾ ੪ ਸਲੋਕ ਮਰਦਾਨਾ ॥੧॥' ਸਰਲੇਖ ਹੇਠ ਤਿੰਨ ਪਦ ਰਾਗ ਬਿਹਾਗੜੇ ਵਿੱਚ ਰਚੇ ਸ੍ਰੀ ਗ੍ਰੰਥ ਸਾਹਿਬ ਵਿੱਚ ਪੰਨਾ ੫੫੩ ਉੱਤੇ ਇਸ ਪ੍ਰਕਾਰ ਹਨ:

'ਸਲੋਕ ਮਰਦਾਨਾ ॥੧॥ ਕਲਿ ਕਲਵਾਲੀ----------ਜਾਹਿ ਬਿਕਾਰ॥੧॥
ਸਲੋਕ ਮਰਦਾਨਾ ॥੧॥ ਕਾਇਆ---------------ਨਾਮ ਆਧਾਰੁ॥੨॥
ਸਲੋਕ ਮਰਦਾਨਾ ॥੧॥ ਕਾਯਾਂ ਲਾਹਣਿ-----------ਕਟਹਿ ਬਿਕਾਰ॥੩॥
ਸਲੋਕ ਮਰਦਾਨਾ ॥੧॥ ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰ ॥
ਕਰਣੀ ਲਾਹਣਿ ਸਤਿ ਗੁੜੁ ਸੱਚੁ ਸਰਾ ਕਰਿ ਸਾਰੁ ॥

ਗੁਣ ਮੰਡੇ ਕਰਿ ਸੀਲ ਘਿਉ ਸਰਮੁ ਮਾਸੁ ਆਹਾਰ ॥
ਗੁਰੂ ਮੁਖਿ ਪਾਈਐ ਨਾਨਕਾ ਖਾਧੇ ਜਾਹਿ ਬਿਕਾਰੁ ॥੧॥
ਸਲੋਕ ਮਰਦਾਨਾ ॥੧॥ ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮ ਕਾਲੁ ॥
ਇਤੁ ਮਦਿ ਪੀਵੈ ਨਾਨਕਾ ਬਹੁਤੇ ਖਟੀਅਹਿ ਬਿਕਾਰੁ ॥੨॥
ਗਿਆਨ ਕੂੜ ਸਾਲਾਹ ਮੰਡੈ ਭਉ ਮਾਸੁ ਆਹਾਰ ॥
ਨਾਨਕ ਇਹੁ ਭੋਜਨ ਸਚੁ ਹੈ ਸਚੁ ਨਾਮੁ ਆਧਾਰੁ ॥੨॥
ਸਲੋਕ ਮਰਦਾਨਾ ॥੧॥ ਕਾਯਾ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰੁ ॥
ਸਤਸੰਗਤ ਸਿਉ ਮਿਲਾਪ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ
ਪੀ ਪੀ ਕਟਹਿ ਬਿਕਾਰੁ ॥੩॥
(ਪੰਜਾਬੀ ਸਾਹਿਤ ਦਾ ਇਤਿਹਾਸ ਡਾ. ਈਸ਼ਰ ਸਿੰਘ ਤਾਂਘ ਪੰਨਾ ੪੨੧)

ਇਨ੍ਹਾਂ ਦਾ ਸਮੁੱਚਾ ਭਾਵ ਇਸ ਪ੍ਰਕਾਰ ਹੈ : ਕਲਜੁਗ ਦਾ ਘੜਾ ਲਾਲਸਾ ਰੂਪੀ ਸ਼ਰਾਬ ਨਾਲ ਭਰਿਆ ਹੋਇਆ ਹੈ ਜਿਸ ਨੂੰ ਪੀਣ ਲਈ ਲੋਕ ਮਦਮਸਤ ਹਨ। ਉਹ ਆਪਣੇ ਅਜਾਈਂ ਗੰਵਾਏ ਜਾ ਰਹੇ ਜੀਵਨ ਤੋਂ ਬੇ-ਸੁਧ ਹਨ। ਸਾਡੇ ਆਤਮਕ ਕਲਿਆਣ ਲਈ ਚੰਗੇ ਅਮਲ ਨੀਯਤ ਕੀਤੇ ਹੋਣੇ ਚਾਹੀਦੇ ਹਨ ਤੇ ਸਾਡਾ ਜੀਵਨ ਆਹਾਰ ਸਚਾਈ ਹੋਣਾ ਚਾਹੀਦਾ ਹੈ ਅਤੇ ਸਿਮਰਨ ਹੀ ਸ਼ਰਾਬ ਹੋਣੀ ਚਾਹੀਦੀ ਹੈ ਤੇ ਪਰਉਪਕਾਰ ਖ਼ੁਰਾਕ, ਭਲਮਾਣਸੀ ਮੱਖਣ ਤੇ ਨੇਕ ਨੀਯਤੀ ਮਾਸ ਹੋਵੇ। ਉਸ ਸ਼ਰਾਬ ਨੂੰ ਜੋ ਵਿਸ਼ੇ ਵਿਕਾਰ ਪੈਦਾ ਕਰੇ ਛੱਡ ਕੇ ਨਾਮ ਦੀ ਮਸਤੀ ਦਾ ਰਸ ਪੀਣਾ ਚਾਹੀਦਾ ਹੈ। ਪ੍ਰਭੂ ਇਨ੍ਹਾਂ ਵਸਤਾ ਦੇ ਸੇਵਨ ਸਦਕਾ ਮਿਲ ਜਾਂਦਾ ਹੈ।ਪ੍ਰਮਾਤਮਾ ਦੀ ਪ੍ਰੀਤ ਦਾ ਪਿਆਲਾ ਸਾਧ ਸੰਗਤ ਨਾਲ ਭਰਦਾ ਹੈ। ਇਸ ਅੰਮ੍ਰਿਤ ਨਾਲ ਪਾਪਾਂ ਦਾ ਨਾਸ ਹੁੰਦਾ ਹੈ।

ਇਹ ਸਲੋਕ ਮਰਦਾਨੇ ਨੂੰ ਪਹਿਲਾ ਗੁਰਦਰਬਾਰੀ ਕਵੀ ਹੋਣ ਦਾ ਮਾਣ ਬਖ਼ਸ਼ਦੇ ਹਨ। ਸ੍ਰੀ ਗੁਰੂ ਗ੍ਰੰਥ ਵਿੱਚ 31 ਰਾਗਾਂ ਵਿੱਚ ਬਾਣੀ ਦਰਜ ਹੈ। ਵਿਦਵਾਨਾਂ ਮੁਤਾਬਕ ਭਾਈ ਮਰਦਾਨੇ ਨੇ ਸ੍ਰੀ ਗੁਰੂ ਨਾਨਕ ਦੀ ਬਾਣੀ ਨੂੰ 17 ਰਾਗਾਂ ਵਿੱਚ ਗਾਇਆ ਹੈ। ਮਰਦਾਨੇ ਦੇ ਦੋਵੇਂ ਪੁੱਤਰਾਂ ਨੇ ਵੀ ਰਾਗ ਵਿਦਿਆ ਨੂੰ ਅੱਗੇ ਤੋਰੀ ਰੱਖਿਆ ਤੇ ਗੁਰੂ ਘਰ ਵਿੱਚ ਰਾਗ ਵਿੱਦਿਆ ਦੇ ਮੂਜਦ ਅਖਵਾਏ। ਰਾਗ ਦੇ ਮਾਹਰ ਪੰਡਤ ਹਰੀ ਦਾਸ, ਭਾਈ ਮਰਦਾਨਾ ਦੇ ਸ਼ਿਸ਼ ਕਹੇ ਜਾਂਦੇ ਹਨ ਜਿਨ੍ਹਾਂ ਤੋਂ ਅੱਗੋ ਮੀਆਂ ਤਾਨਸੇਨ ਤੇ ਬੈਜੂ ਬਾਵਰਾ ਜੇਹੇ ਜਗਤ ਪ੍ਰਸਿੱਧ ਸੰਗੀਤਕਾਰਾਂ ਨੇ ਵਿੱਦਿਆ ਪ੍ਰਾਪਤ ਕੀਤੀ ਜਿਨ੍ਹਾਂ ਪਿੱਛੋਂ ਭਾਈ ਮੋਤੀ, ਭਾਈ ਤਾਬਾ ਅਤੇ ਭਾਈ ਚਾਂਦ, ਇਹ ਸਭ ਭਾਈ ਮਰਦਾਨੇ ਦੀ ਸ਼ੈਲੀ ਨੂੰ ਹੀ ਅੱਗੇ ਤੋਰਦੇ ਰਹੇ ਹਨ।

ਭਾਈ ਆਸ਼ਕ ਅਲੀ ਜੋ ਲਾਲ ਜੀ ਕਰਕੇ ਪ੍ਰਸਿੱਧ ਹਨ ਲਾਹੌਰ ਰਹਿੰਦੇ ਸਨ ਸੰਨ 1929 ਵਿੱਚ ਪੈਦਾ ਹੋਏ ਸਨ। ਸੰਨ 1940-41 ਵਿੱਚ ਉਹਨਾਂ ਦੇ ਪਿਤਾ ਉਸਨੂੰ ਭਾਈ ਚਾਂਦ ਪਾਸ ਅੰਮ੍ਰਿਤਸਰ ਛੱਡ ਗਏ ਸਨ। ਭਾਈ ਚਾਂਦ ਤੇ ਭਾਈ ਘਸ਼ੀਟਾ ਪਾਸੋ

ਕੀਰਤਨ ਸਿੱਖਿਆ ਤੇ ਪਿਛੋਂ ਭਾਈ ਰਮਜ਼ਾਨ ਜੀ ਪਿਸ਼ੌਰ ਵਾਲਿਆਂ ਦੇ ਚੇਲੇ ਬਣੇ। ਜਦੋਂ ਰਾਗ ਵਿੱਦਿਆ ਵਿੱਚ ਮਾਹਰ ਹੋ ਗਏ ਤਾਂ ਨਨਕਾਣਾ ਸਾਹਿਬ ਕ਼ਿਆਮ ਪਜ਼ੀਰ ਹੋ ਗਏ।

ਕੁੱਝ ਸਾਲ ਹੋਏ ਭਾਈ ਆਸ਼ਕ਼ ਅਲੀ (ਲਾਲ ਜੀ ) ਭਾਰਤ ਆਏ ਤਾਂ ਮੈਨੂੰ ਲੁਧਿਆਣਾ ਵਿਖੇ ਉਹਨਾਂ ਨੂੰ ਮਿਲਣ ਦਾ ਮੌਕ਼ਾ ਮਿਲਿਆ। ਮੈਂ ਉਹਨਾਂ ਦੀ ਜੱਦ ਬਾਰੇ ਪੁੱਛਿਆ ਤਾਂ ਉਹਨਾਂ ਨੇ ਕੁੱਝ ਇਸ ਪ੍ਰਕਾਰ ਦੱਸਿਆ:




ਅੰਤ ਵਿੱਚ ਅਲੱਗ ਸਾਹਿਬ ਦੇ ਸ਼ਬਦਾ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਮਰਦਾਨਾ ਪਰਿਵਾਰ ਨੇ ਪੁਸ਼ਤਾਂ ਦਰ ਪੁਸ਼ਤਾਂ ਅਤੁੱਟ ਸੰਤ ਸੰਗ ਨਿਭਾ ਕੇ ਆਪਣੇ ਆਪ ਨੂੰ, ਆਪਣੇ ਸਿਦਕ਼ ਨੂੰ ਤੇ ਆਪਣੇ ਹੁਨਰ ਨੂੰ ਅਮਰ ਕਰ ਲਿਆ ਹੈ।ਭਾਈ ਮਰਦਾਨਾ ਜੀ ਅੱਜ ਵੀ ਪੰਜਾਬੀਆਂ ਦੇ ਦਿਲਾਂ ਵਿੱਚ ਅਮਿੱਟ ਰੂਪ ਵਿੱਚ ਜੀਵਤ ਹਨ ਤੇ ਸਦਾ ਹੀ ਜੀਵਤ ਰਹਿਣਗੇ।

-o-



# ਬਲਵੰਡ ਤੇ ਸੱਤਾ ਰੁਬਾਬੀ

ਹਰ ਬੋਲੀ ਦੇ ਸਾਹਿਤ ਵਿੱਚ ਲੜਾਈਆਂ ਭੜਾਈਆਂ ਦਾ ਜ਼ਿਕਰ ਆਮ ਮਿਲ਼ਦਾ ਹੈ ਜਿਸ ਨੂੰ ਵਿਦਵਾਨਾਂ ਨੇ ਵਾਰ, ਰਾਸੋ, ਓਡ (ode), ਜੰਗਨਾਮਾਂ ਆਦਿ ਨਾਵਾਂ ਨਾਲ਼ ਯਾਦ ਕੀਤਾ ਹੈ। 'ਵਾਰ' ਸੰਸਕ੍ਰਿਤ ਭਾਸ਼ਾ ਵਿੱਚੋਂ ਆਪਣੇ ਅਸਲੀ ਰੂਪ ਵਿੱਚ ਹੀ ਪੰਜਾਬੀ ਬੋਲੀ ਵਿੱਚ ਟਿਕਿਆ ਆ ਰਿਹਾ ਹੈ। ਪੰਜਾਬੀ ਸਾਹਿਤ ਅਨੁਸਾਰ 'ਵਾਰ' ਉਸ ਕਵਿਤਾ ਨੂੰ ਕਹਿੰਦੇ ਹਨ ਜਿਸ ਵਿੱਚ ਕਿਸੇ ਸੂਰਮੇ ਦੇ ਰਣਭੂਮੀ ਵਿੱਚ ਦਿਖਾਏ ਬਹਾਦਰੀ ਦੇ ਕੰਮਾਂ ਦਾ ਵਰਣਨ ਹੋਵੇ। ਵਾਰ ਸਾਰੇ ਜੀਵਨ ਦਾ ਵਰਣਨ ਨਹੀਂ ਹੁੰਦਾ ਕੇਵਲ ਜੀਵਨ ਵਿੱਚ ਸੂਰਮਗਤੀ ਦੀ ਇੱਕੋ ਝਾਕੀ ਹੁੰਦੀ ਹੈ।

ਕਈਆਂ ਦਾ ਮੱਤ ਹੈ ਕਿ ਢਾਡੀ ਲੋਕ ਅਪਣੇ ਜਜਮਾਨਾਂ ਦੇ ਬਾਰਾਂ (ਬੂਹਿਆਂ) ਤੇ ਜਾ ਕੇ ਉਹਨਾਂ ਦੀ ਸਿਫ਼ਤ ਸਲਾਹ ਲਈ ਜੋ ਕਾਵਿ-ਰੂਪ ਵਰਤਕੇ ਢੱਡ-ਸਾਰੰਗੀ ਨਾਲ਼ ਜਸ ਗਾਉਂਦੇ ਸਨ, ਵਾਰ ਅਖਵਾਇਆ। ਉਂਝ ਵਾਰ ਸ਼ਬਦ ਦਾ ਅਰਥ ਸਾਹਮਣਾ ਕਰਨਾ, ਧਕੇਲਣਾ, ਰੋਕਣਾ ਤੇ ਪਰੇ ਹਟਾਉਣਾ ਹਨ।

ਵਾਰਾਂ ਕਹਿਣ ਦਾ ਰਿਵਾਜ ਬਹੁਤ ਪੁਰਾਣਾ ਹੈ। ਕੁੱਝ ਪੇਸ਼ਾਵਰ ਕਵੀ ਟੋਲੀਆਂ ਬਣਾਕੇ ਜਗੀਰਦਾਰਾਂ, ਜ਼ਮੀਦਾਰਾਂ ਅਤੇ ਵੱਡੇ-ਵੱਡੇ ਭੋਇੰਨਈ ਦੇ ਸਾਈਆਂ ਦੇ ਘਰੀਂ ਜਾ ਕੇ ਅਪਣੀ ਗਾਇਕੀ ਰਾਹੀਂ ਉਹਨਾਂ ਦੀ ਬਹਾਦਰੀ ਦਾ ਜਸ ਗਾਉਂਦੇ ਸਨ ਜਿੰਨ੍ਹਾਂ ਨੂੰ ਢਾਡੀ ਜਾਂ ਭੱਟ ਕਹਿੰਦੇ ਸਨ। ਇੰਨ੍ਹਾਂ ਗਾਇਕਾਂ ਦਾ ਮੁੱਖ ਮੰਤਵ ਤੇ ਮਨੋਰਥ ਲੋਕਾਂ ਦਾ ਮਨ-ਪ੍ਰਚਾਵਾ ਕਰਨਾ, ਸਰਦਾਰਾਂ ਦੀਆਂ ਵਾਰਾਂ ਗਾ ਕੇ ਇਨਾਮ ਪ੍ਰਾਪਤ ਕਰਨਾ ਅਤੇ ਯੋਧਿਆਂ ਦੇ ਕਾਰਨਾਮੇ ਸੁਣਾ ਕੇ ਬੀਰ ਰਸ ਨੂੰ ਉਭਾਰਨਾ ਸੀ ਅਤੇ ਭੀੜ ਪਈ ਤੇ ਲੜ ਮਰਨ ਦੀ ਪ੍ਰੇਰਨਾ ਦੇਣਾ ਸੀ।

ਵਾਰਾਂ ਦੋ ਪ੍ਰਕਾਰ ਦੀਆਂ ਮੰਨੀਆਂ ਗਈਆਂ ਹਨ-

1. ਦੁਨਿਆਵੀ ਵਾਰਾਂ ਜਾਂ ਲੋਕ ਵਾਰਾਂ 2. ਅਧਿਆਤਮਕ ਵਾਰਾਂ

ਲੋਕ ਵਾਰਾਂ ਵਿੱਚ 9 ਵਾਰਾਂ ਮਿਲ਼ਦੀਆ ਹਨ ਜੋ ਸ਼ਾਇਦ ਸੱਤਵੀ ਅੱਠਵੀ ਸਦੀ ਵਿੱਚ ਰਚੀਆਂ ਗਈਆਂ ਹਨ:

1. ਮਲਕ ਮੁਰੀਦ ਤਥਾ ਚੰਦਰ ਹੜਾ ਸੋਹੀਆ ਦੀ ਵਾਰ,
2. ਰਾਇ ਕਮਾਲ ਦੀ ਮੌਜਦੀ ਦੀ ਵਾਰ।
3. ਲੱਲਾ ਬਹਿਲੀਮਾ ਦੀ ਵਾਰ।
4. ਟੁੰਡੇ ਅਸਰਾਜੇ ਦੀ ਵਾਰ।
5. ਸਿਕੰਦਰ ਇਬਰਾਹਮ ਦੀ ਵਾਰ।
6. ਹਸਨੇ ਮਹਮੇ ਦੀ ਵਾਰ।
7. ਮੂਸੇ ਦੀ ਵਾਰ।
8. ਜੋਧੇ ਵੀਰੇ ਪੂਰਬਾਣੀ ਦੀ ਵਾਰ।

9. ਰਾਣਾ ਕੈਲਾਸ਼ ਦੇਵ ਮਾਲਦੇ ਦੀ ਵਾਰ।

ਇੰਨ੍ਹਾ ਨੂੰ ਧੁਨੀਆਂ ਦੀਆਂ ਵਾਰਾਂ ਕਿਹਾ ਜਾਂਦਾ ਹੈ ਕਿਉਂਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਬੀੜ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 22 ਵਾਰਾਂ ਵਿੱਚੋਂ 9 ਵਾਰਾਂ ਨੂੰ ਇੰਨ੍ਹਾਂ ਵਾਰਾਂ ਦੀਆਂ ਧੁਨੀਆਂ ਉੱਤੇ ਗਾਉਣ ਦੀ ਹਦਾਇਤ ਕੀਤੀ ਹੋਈ ਹੈ।

ਇਨ੍ਹਾਂ ਤੋਂ ਉਪਰੰਤ ਜੈਮਲ ਫੱਤੇ ਦੀ ਵਾਰ, ਦਹੂਦ ਦੀ ਵਾਰ, ਬੰਦਾ ਬਹਾਦਰ ਦੀ ਵਾਰ, ਨਾਦਰ ਸ਼ਾਹ ਦੀ ਵਾਰ, ਸਿੰਘਾਂ ਦੀ ਵਾਰ, ਗਾਜਾ ਸਿੰਘ ਦੀ ਵਾਰ, ਸਰਦਾਰ ਮਹਾਂ ਸਿੰਘ ਦੀ ਵਾਰ, ਚੱਠਿਆਂ ਦੀ ਵਾਰ, ਹਕੀਕ੍ਰਤ ਰਾਏ ਦੀ ਵਾਰ ਅਤੇ ਸ. ਹਰੀ ਸਿੰਘ ਦੀ ਵਾਰ ਨੂੰ ਵੀ ਅਸੀਂ ਦੁਨਿਆਵੀਂ ਵਾਰਾਂ ਵਿੱਚ ਗਿਣ ਸਕਦੇ ਹਾਂ ਕਿਉਂਕਿ ਇੰਨ੍ਹਾਂ ਦੇ ਨਾਇਕ ਕੋਈ ਨਾਂ ਕੋਈ ਦੁਨਿਆਵੀ ਜੀਵ ਜਿਵੇਂ ਕਿ ਜੋਧੇ, ਜਗੀਰਦਾਰ, ਰਾਜੇ ਜਾਂ ਅਹਿਲਕਾਰ ਹੁੰਦੇ ਸਨ ਜੋ ਅਪਣੀ ਮਦਹਖ਼੍ਵਾਨੀ ਦੇ ਮੁਹਤਾਜ ਸਨ ਤੇ ਵੇਲ਼ੇ ਦੇ ਭਟਾਂ / ਮਰਾਸੀਆਂ ਵਰਗੇ ਪੇਸ਼ਾਵਰ ਢਾਡੀਆਂ ਪਾਸੋਂ ਉਪਮਾ ਕਰਵਾ ਕੇ ਮਨ ਨੂੰ ਸ਼ਾਂਤ ਕਰਦੇ ਰਹਿੰਦੇ ਸਨ।

ਗੁਰੂ ਕਾਲ ਵੇਲ਼ੇ ਵਾਰ ਦੇ ਮੁਹਾਂਦਰੇ ਵਿੱਚ ਪਰੀਵਰਤਨ ਆ ਗਿਆ। ਦੁਨਿਆਵੀ ਨਾਇਕਾਂ ਦੀ ਥਾਂ ਕਿਸੇ ਮਹਾਂਪੁਰਸ਼, ਭਗਤ, ਪੀਰ, ਪੈਗੰਬਰ, ਗੁਰਮੁੱਖ ਅਤੇ ਵਾਹਿਗੁਰੂ ਨੂੰ ਨਾਇਕ ਬਣਾਇਆ ਗਿਆ ਜਿਸ ਰਾਹੀਂ ਲੋਕ-ਕਲਿਆਣ ਨੂੰ ਮੁੱਖ ਰੱਖ ਕੇ ਚਿੱਤਰ ਉਸਾਰੀ, ਸਿਮਰਨ, ਵਿਸ਼ੇ ਵਿਕਾਰਾਂ ਦੇ ਤਿਆਗੀ ਅਤੇ ਵਧੀਆ ਮਾਨਵ ਬਣਨ ਲਈ ਰਾਹ ਦੱਸ ਕੇ ਤਾਕੀਦ ਕੀਤੀ ਗਈ। ਇੰਨ੍ਹਾਂ ਨੂੰ ਅਧਿਆਤਮਕ ਵਾਰਾਂ ਦਾ ਨਾਉਂ ਦਿੱਤਾ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਧਿਆਤਮਕ ਵਾਰਾਂ ਦੀ ਗਿਣਤੀ 22 ਹੈ। ਗੁਰੂ ਵਿਅਕਤੀਆਂ ਨੇ ਇਸ ਜਗਤ ਨੂੰ ਇੱਕ ਰਣਭੂਮੀ ਵੇਖਿਆ। ਸਭ ਜੀਵ-ਸਿਪਾਹੀ ਇਸ ਰਣਭੂਮੀ ਵਿੱਚ ਪੰਜ ਵਿਸ਼ਿਆਂ (ਵੈਰੀਆਂ) ਨਾਲ਼ ਲੜ ਰਹੇ ਹਨ। ਆਮ ਲੋਕ ਤਾਂ ਹਾਰ ਖਾ ਰਹੇ ਹਨ ਪਰ ਗੁਰਮੁੱਖ ਜੋਧੇ ਕਰਾਰੀ ਟੱਕਰ ਲੈਂਦੇ ਹਨ ਤੇ ਵੈਰੀਆਂ ਨੂੰ ਹਰਾਉਣ ਲਈ ਸੁਚੱਜੇ ਦਾਅ ਪੇਚ ਵਰਤਦੇ ਹਨ ਜੋ ਸਿਮਰਨ, ਸੇਵਾ,ਕੀਰਤਨ, ਸਤਸੰਗ ਤੇ ਪ੍ਰੇਮ ਆਦਿਕ ਹਨ। ਆਤਮ ਸੰਗ੍ਰਾਮ ਦੇ ਕਾਰਨਾਮਿਆਂ ਤੇ ਗੁਰੂ ਸਾਹਿਬਾਨ ਨੇ ਜੋ ਵਾਰਾਂ ਉਚਾਰੀਆਂ ਹਨ ਉਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ।

1. ਗੁਰੂ ਨਾਨਕ 3 ਵਾਰਾਂ ਰਾਗ ਮਲਾਰ, ਰਾਗ ਮਾਝ ਅਤੇ ਰਾਗ ਆਸਾ ਵਿੱਚ।
2. ਗੁਰੂ ਅਮਰਦਾਸ 4 ਵਾਰਾਂ ਗੁਜਰੀ, ਸੂਹੀ, ਰਾਮਕਲੀ ਤੇ ਮਾਰੂ ਰਾਗਾਂ ਵਿੱਚ।
3. ਗੁਰੂ ਰਾਮ ਦਾਸ 8 ਵਾਰਾਂ ਸ਼ਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ , ਬਿਲਾਵਲ, ਸਾਰੰਗ ਅਤੇ ਕਾਨੜਾ ਰਾਗ ਵਿੱਚ।
4. ਗੁਰੂ ਅਰਜਨ 6 ਵਾਰਾਂ ਗਉੜੀ, ਗੂਜਰੀ, ਜੈਤ ਸਰੀ, ਰਾਮਕਲੀ, ਮਾਰੂ ਅਤੇ ਬਸੰਤ ਰਾਗ ਵਿੱਚ।

ਇੱਕ ਵਾਰ ਸੱਤੇ ਬਲਵੰਡ ਦੀ ਹੈ ਜੋ ਰਾਮਕਲੀ ਰਾਗ ਵਿੱਚ ਦਰਜ ਹੈ। ਇਸ ਵਾਰ ਦੀਆਂ ਕੁੱਲ 8 ਪੌੳੁੜੀਆ ਹਨ ਪਹਿਲੀਆਂ ਤਿੰਨ ਪੌੳੁੜੀਆ ਦਾ ਕਰਤਾ ਬਲਵੰਡ ਤੇ ਪਿਛਲੀਆਂ 5 ਦਾ ਕਰਤਾ ਸੱਤਾ ਹੈ। ਇਸਨੂੰ ਰਾਇ ਬਲਵੰਡ ਤੇ ਰਾਇ ਸੱਤਾ ਡੂਮਾਂ ਨੇ ਗੁਰੂ ਅਰਜਣ ਦੇਵ ਜੀ ਦੇ ਦਰਬਾਰ ਵਿੱਚ ਕੱਠਿਆਂ ਹੀ ਗਾ ਕੇ ਸੁਣਾਇਆਂ ਸੀ। ਇਹ ਵਾਰ ਸਿੱਖ ਇਤਿਹਾਸ ਦੀ ਇੱਕ ਜ਼ਰੂਰੀ ਯਾਦਗਾਰ ਹੈ ਜਿਸ ਦਾ ਮਫ਼ਹੂਮ ਗੁਰੂ ਨਾਨਕ ਤੋਂ ਗੁਰੂ ਅਰਜਨ ਤੱਕ ਸਾਰੇ ਗੁਰੂ ਸਾਹਿਬਾਨ ਨੂੰ ਇਕੋ ਰੂਪ ਜਾਣਕੇ ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਿੱਚ ਆਖੀ ਉਸਤਤਿ ਹੈ।

"ਨਾਨਕ ਤੂੰ ਲਹਣਾ ਤੂੰ ਹੈ ਗੁਰੂ ਅਮਰ ਤੂੰ ਵੀਚਾਰਿਆ"

ਅੰਮ੍ਰਿਤਸਰ ਵਸਾਉਣ ਪ੍ਰਤੀ ਇਤਿਹਾਸ ਤੋਂ ਜੋ ਜਾਣਕਾਰੀ ਮਿਲਦੀ ਹੈ ਉਸਤੋਂ ਪਤਾ ਚਲਦਾ ਹੈ ਕਿ ਗੁਰੂ ਸਾਹਿਬਾਨ ਨੇ ਭਿੰਨ-ਭਿੰਨ ਕਿੱਤਿਆਂ ਦੇ ਕਿੱਤਾਕਾਰ (Artisans) ਲਿਆ ਲਿਆ ਕੇ ਏਥੇ ਆਬਾਦ ਕੀਤੇ ਸਨ। ਇੰਨ੍ਹਾਂ ਵਿੱਚ ਸੱਤਾ ਅਤੇ ਬਲਵੰਡ ਦੋ ਗੀਤਕਾਰ ਵੀ ਸਨ ਜੋ ਜੱਦੀ ਮਰਾਸੀ ਹੋਣ ਕਰਕੇ ਲੋਕਾਂ ਦੇ ਘਰੋਂ ਮੰਗ ਟੂੰਗ ਕੇ ਅਪਣੇ ਚੂਣ ਭੂਣ ਦਾ ਉਪਰਾਲਾ ਕਰਦੇ ਸਨ। ਇਹ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਖਡੂਰ (ਖਡੂਰ ਸਾਹਿਬ) ਦੇ ਵਾਸੀ ਸਨ। ਅਪਣੀ ਕਲਾ ਸਹਾਰੇ ਹੌਲ਼ੀ ਹੌਲ਼ੀ ਇਹ ਦਰਬਾਰ ਸਾਹਿਬ ਵਿੱਚ ਕੀਰਤਨੀਆਂ ਦੀ ਪਦਵੀ ਤੱਕ ਪੁੱਜ ਗਏ ਤੇ ਗੁਰੂ ਅਰਜਨ ਦੇਵ ਜੀ ਨੇ ਇੰਨ੍ਹਾਂ ਤੋਂ ਖ਼ੁਸ਼ ਹੋ ਕੇ ਦਰਬਾਰੀ ਢਾਡੀ ਹੋਣ ਦਾ ਮਾਣ ਬਖ਼ਸ਼ ਦਿੱਤਾ। ਵਿਦਵਾਨਾਂ ਦੀ ਵੱਖੋ ਵੱਖ ਲਿਖਤਾਂ ਨੂੰ ਪੜ੍ਹਨ ਤੋਂ ਪਤਾ ਚਲਦਾ ਹੈ ਕਿ ਇਹਨਾਂ ਮੀਰਾ, ਬਲਵੰਡ ਤੇ ਸੱਤਾ ਨੇ ਕੋਈ 30 ਸਾਲ ਗੁਰੂ ਘਰ ਦੀ ਸੇਵਾ ਕੀਤੀ ਤੇ ਅਣਗਿਣਤ ਵਾਰਾਂ ਨਾ਼ਲ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਗੁਰੂ ਅਰਜਨ ਦੇਵ ਜੀ ਪਿਛੋਂ ਗੁਰੂ ਹਰਗੋਬਿੰਦ ਜੀ ਦੇ ਵੇ਼ਲੇ ਵੀ ਗੁਰੂ ਘਰ ਦਾ ਸ਼ਿੰਗਾਰ ਬਣੇ ਰਹੇ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ ਵਿੱਚ ਉਹਨਾਂ ਦੀ ਹਾਜ਼ਰੀ ਵਿੱਚ ਉਹ ਪਹਿਲਾਂ ਵਾਂਗ ਹੀ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ ਕਿ ਅਚਾਨਕ ਹੀ ਦੋਵੇਂ ਕੀਰਤਨ ਕਰਦੇ ਕਰਦੇ ਟੂੰਡੇ ਅਸ ਰਾਜੇ ਦੀ ਧਨੀ ਵਿੱਚ ਮਸਤ ਹੋਏ ਪਰਾਨ ਤਿਆਗ ਗਏ ਗੁਰੂ ਮਹਾਰਾਜ ਨੇ ਇਹਨ੍ਹਾਂ ਦਾ ਕ੍ਰਿਆ ਕਰਮ ਆਪਣੇ ਹੱਥਾਂ ਨਾ਼ਲ ਕਰਾਇਆ ਤੇ ਸਾਰੀਆਂ ਰਸਮਾਂ ਆਪ ਪੂਰੀਆਂ ਕਰਕੇ ਇਨ੍ਹਾਂ ਨੂੰ ਉੱਚ ਮਰਤ਼ਬਾ ਹੀ ਨਹੀਂ ਦਿੱਤਾ ਸਗੋਂ ਗੁਰੂ ਘਰ ਵਿੱਚ ਅਮਰ ਕਰ ਦਿੱਤਾ।

ਸਮਾਂ ਬੀਤਦਾ ਗਿਆ ਤੇ ਕੀਰਤਨ ਦਰਬਾਰ ਵਿੱਚ ਰੌਣਕ਼ਾਂ ਵਧਦੀਆਂ ਗਈਆਂ। ਲੋਕਾਂ ਦੇ ਵਧਦੇ ਰੁਹਜਾਨ ਨੂੰ ਵੇਖ ਕੇ ਪ੍ਰਿਥੀਆ ਗਰੁੱਪ ਜੋ ਗੁਰੂ ਅਰਜਨ ਦੇਵ ਜੀ ਦਾ ਜਾਨੀ ਦੁਸ਼ਮਨ ਸੀ ਕਿਵੇਂ ਸਹਿ ਸਕਦਾ ਸੀ। ਉਸਨੇ ਹਰ ਪੱਖੋਂ ਵਿਰੋਧਤਾ ਦੇ ਸਾਧਨ ਲੱਭ ਲਏ। ਇਨਾਂ ਵਿੱਚੋਂ ਇੱਕ ਸੀ ਸੰਗਤ ਨੂੰ ਉਲਟੀਆਂ ਸਿੱਧੀਆਂ ਧਮਕੀਆਂ ਦੇ ਕੇ ਕੀਰਤਨ ਦਰਬਾਰ ਵਿੱਚ ਆਉਣ ਤੋਂ ਰੋਕਣਾ। ਸਿੱਟਾ ਇਹ ਹੋਇਆ ਕਿ ਦਰਬਾਰ ਦੀ ਮਾਇਕ ਹਾਲਤ ਕਮਜ਼ੋਰ ਹੋ ਗਈ।

ਸੱਤਾ ਤੇ ਬਲਵੰਡ ਬਾਲ ਬੱਚੜਦਾਰ ਸਨ। ਕੀਰਤਨ ਉਹਨਾਂ ਦਾ ਰੋਜ਼ੀ ਦਾ ਇੱਕ ਕਿੱਤਾ ਸੀ। ਜਦੋਂ ਗੁਰੂ ਵਿਰੋਧੀ ਤਾਕਤਾਂ ਨੇ ਦਰਬਾਰੀ ਆਮਦਨ ਨੂੰ ਘਾਟਾ ਪਾ ਦਿੱਤਾ ਤਾਂ ਪੇਸ਼ਾ ਵਰ ਡੂਮਾਂ ਨੂੰ ਵੀ ਗੁਜ਼ਰਾਨ ਕਰਨੀ ਔਖੀ ਹੋ ਗਈ। ਥੋੜਾ ਚਿਰ ਤਾਂ ਜਿਉਂ ਤਿਉਂ ਕਰਕੇ ਝੱਟ ਲੰਘਦੀ ਗਈ ਪਰ ਛੇਤੀ ਹੀ ਮੋੜ ਬਿੰਦੂ ਆ ਗਿਆ ਜਿਸ ਨਾਲ ਚਲਦੀ ਗੱਡੀ ਵਿੱਚ ਰੋੜਾ ਅਟਕ ਗਿਆ।

ਸੱਤੇ ਡੂਮ ਦੀ ਧੀ ਵਰ-ਪ੍ਰਾਪਤ ਸਥਿਤੀ ਵਿੱਚ ਪੁੱਜ ਗਈ ਜਿਸ ਦੀ ਸ਼ਾਦੀ ਲਈ ਉਸ ਅੱਗੇ ਮਾਇਕ ਤੰਗੀ ਦੀ ਸਮੱਸਿਆਂ ਖੜ੍ਹੀ ਹੋ ਗਈ। ਇਸ ਔਕੜ ਦੇ ਸਨ ਮੁੱਖ ਸੱਤਾ-ਬਲਵੰਤ ਨੇ ਗੁਰੂ ਜੀ ਅੱਗੇ ਮਾਇਆ ਦੀ ਮੰਗ ਰੱਖ ਦਿੱਤੀ। ਗੁਰੂ ਜੀ ਇਹਨਾਂ ਦਿਨਾਂ ਵਿੱਚ ਵਿਰੋਧੀਆਂ ਵੱਲੋਂ ਚੜ੍ਹਦੇ ਸੂਰਜ ਪੈਦਾ ਕੀਤੀਆਂ ਮੁਸੀਬਤਾਂ ਵਿੱਚ ਜੂਝ ਰਹੇ ਸਨ ਜਿਨ੍ਹਾਂ ਕਰਕੇ ਅਪਣੀ ਮਜਬੂਰੀ ਦਰਸਾਉਂਦਿਆਂ ਉਹਨਾਂ ਨੇ ਵਾਧੂ ਸਹਾਇਤਾ ਤੋਂ ਇਨਕਾਰ ਕਰ ਦਿੱਤਾ। ਇਹ ਸੁਣ ਦੋਵੇਂ ਮੀਰ ਅੱਗ ਬਗੋਲਾ ਹੋ ਗਏ। ਥੋਥਾ ਚਨਾ ਬਾਜੇ ਘਣਾ ਦੇ ਅਖਾਣ ਮੁਤਾਬਕ ਤਲਮਲਾਉਂਦੇ ਤੇ ਉੱਚੀ-ਉੱਚੀ ਹੁਣ ਤੱਕ ਗੁਰੂ ਘਰ ਵਿੱਚ ਮੀਰਾਂ ਦੇ ਯੋਗਦਾਨ ਨੂੰ ਜਤਾ ਜਤਾ ਕੇ ਗੁਰੂ ਨਾਨਕ ਤੋਂ ਗੁਰੂ ਅਰਜਨ ਤੱਕ ਮੰਦਾ ਚੰਗਾ ਬੋਲਣਾ ਸ਼ੁਰੂ ਕਰ ਦਿੱਤਾ। ਗੁਰੂ ਅਰਜਨ ਨੇ ਬਹੁਤ ਸਮਝਾਇਆ ਪਰ ਉਹਨਾਂ ਦੇ ਕੋਈ ਗੱਲ ਖ਼ਾਨੇ ਨਾਂ ਪਈ। ਅੰਤ ਹਾਰ ਕੇ ਜਦੋਂ ਉਹ ਬੋਲਣੋ ਬਾਜ਼ ਨਾਂ ਆਏ ਤਾਂ ਗੁਰੂ ਮਹਾਰਾਜ ਨੇ ਉਹਨਾਂ ਨੂੰ ਦਰਬਾਰ ਵਿੱਚੋਂ ਕੱਢ ਦਿੱਤਾ ਤੇ ਕੀਰਤਨ ਦਾ ਕੰਮ ਆਪ ਅਤੇ ਸੰਗਤ ਨੇ ਸੰਭਾਲ ਲਿਆ।

ਸਿਆਣਿਆਂ ਦਾ ਕਥਨ ਹੈ - ਸਭ ਦਿਨ ਹੋਤ ਨਾ ਏਕ ਸਮਾਨ। ਗੁਰੂ ਜੀ ਦੇ ਆਤਮ ਵਿਸ਼ਵਾਸ, ਰੱਬੀ ਗਿਆਨ ਅਤੇ ਰੂਹਾਨੀ ਸ਼ਕਤੀ ਸਦਕਾ ਲੋਕ ਛੇਤੀ ਹੀ ਹੱਕ, ਸੱਚ ਤੇ ਈਮਾਨ ਦੀ ਪਰਖ ਕਰਕੇ ਉਹਨਾਂ ਵੱਲ ਆਕ੍ਰਸ਼ਤ ਹੋ ਗਏ ਤੇ ਦਰਬਾਰ ਵਿੱਚ ਬੇ-ਬਹਾ ਰੌਣਕਾਂ ਲੱਗਣ ਲੱਗ ਪਈਆਂ ਜਿਸ ਨਾਲ਼ ਆਰਥਕ ਤੰਗੀ ਤੁਰਤ ਹੀ ਗ਼ਾਇਬ ਹੋ ਗਈ।

ਦੂਜੇ ਪਾਸੇ ਸੱਤਾ-ਬਲਵੰਡ ਨੂੰ ਜਵਾਨ ਕੁੜੀ ਵੱਲ ਵੇਖ ਕੇ ਚਿੰਤਾ ਵੱਧਦੀ ਜਾ ਰਹੀ ਸੀ ਤੇ ਉਹਨਾਂ ਦੀ ਨੀਂਦ ਹਰਾਮ ਸੀ। ਉਸਦੇ ਹੱਥ ਪੀਲ਼ੇ ਕਰਨ ਲਈ ਤਰਲੋ ਮੱਛੀ ਬਣੇ ਹੋਏ ਸਨ। ਵਿਆਹ ਲਈ ਪੈਸੇ ਦੀ ਪੂਰਤੀ ਲਈ ਘਰ ਘਰ ਜਜਮਾਨਾਂ ਦੇ ਮਿੰਨਤਾਂ ਤਰਲੇ ਕੀਤੇ ਪਰ ਕਿਸੇ ਨੇ ਉਹਨਾਂ ਨੂੰ ਮੂੰਹ ਨਾਂ ਲਾਇਆ। ਹਾਰੇ ਤੇ ਪਰੇਸ਼ਾਨ ਹੋਏ ਚਿੰਤਾ ਵਿੱਚ ਗੁਸੇ ਘਰ ਅੰਦਰ ਹੀ ਬੈਠ ਕੇ ਰਹਿ ਗਏ।

ਕੁੜੀ ਸੱਤੇ ਦੀ ਸੀ ਤੇ ਉਹ ਸੁਖ ਦੀ ਨੀਂਦ ਕਿਵੇਂ ਸੌਂਦਾ। ਜਦੋਂ ਚਾਰੇ ਪਾਸਿਉਂ ਕੋਸ਼ਿਸ਼ਾਂ ਨਾਕਾਮ ਰਹਿ ਗਈਆਂ ਤਾਂ ਬਲਵੰਡ ਪਾਸ ਆਪਣੀ ਮਾਨਸਿਕ ਵਿਥਿਆ ਫੋਲਣ ਲੱਗਾ। ਬਲਵੰਡ ਪਹਿਲਾਂ ਹੀ ਉਦਾਸ ਬੈਠਾ ਸੀ। ਦੋਨਾਂ ਦੇ ਮਨਾਂ ਨੇ ਉਛਾਲ਼ਾ ਖਾਧਾ ਤੇ ਗੁਰੂ ਘਰ ਪ੍ਰਤੀ ਬੋਲੇ ਬੋਲ-ਕੁਬੋਲਾਂ ਦਾ ਪਛਤਾਵਾ ਉਮਡ ਆਇਆ। ਇੰਝ ਮਹਿਸੂਸ ਹੋਣ ਲੱਗਾ ਕਿ ਗੁਰੂ ਜੀ ਤੋਂ ਮੁਆਫ਼ੀ ਮੰਗੇ ਤੋਂ ਬਿਨਾਂ ਦਰ ਪੇਸ਼ ਔਕੜ ਦਾ

ਹੋਰ ਕੋਈ ਰਾਹ ਨਹੀਂ ਲੱਭੇਗਾ।

ਸੱਤਾ-ਬਲਵੰਡ ਨੇ ਡੂੰਘੀ ਸੋਚ ਵਿਚਾਰ ਪਿੱਛੋਂ ਫ਼ੈਸਲਾ ਕੀਤਾ ਕਿ ਗੁਰੂ ਜੀ ਤੱਕ ਰਸਾਈ ਲਈ ਕੋਈ ਅਜੇਹਾ ਬੰਦਾ ਲੱਭਿਆ ਜਾਵੇ ਜਿਹੜਾ ਉਹਨਾਂ ਦੀ ਚਰਨ ਛੋਹ ਤੱਕ ਪੁਚਾ ਸਕੇ। ਉਹਨਾਂ ਦਿਨਾਂ ਵਿੱਚ ਇੱਕ ਆਤਮ-ਗਿਆਨੀ ਅਤੇ ਪਰਉਪਕਾਰੀ ਸਿੱਖ ਭਾਈ ਲੱਧਾ ਜੀ ਲਾਹੌਰ ਵਿੱਚ ਰਹਿੰਦੇ ਸਨ ਜੋ ਗੁਰੂ ਘਰ ਦੇ ਅਨਿਨ ਸਿੱਖ ਸਨ। ਦੋਵੇਂ ਮੀਰ ਉਹਨਾਂ ਪਾਸ ਲਾਹੌਰ ਜਾ ਪੁੱਜੇ ਤੇ ਆਪਣੀ ਸਾਰੀ ਵਿੱਥਿਆ ਉਹਨਾਂ ਨੂੰ ਕਹਿ ਸੁਣਾਈ ਤੇ ਗੁਰੂ ਜੀ ਦੀ ਹਜ਼ੂਰੀ ਵਿੱਚ ਉਹਨਾਂ ਨਾਲ਼ ਜਾ ਕੇ ਭੁੱਲ ਬਖ਼ਸ਼ਾਉਣ ਲਈ ਬੇਨਤੀ ਕੀਤੀ।

ਗੁਰੂ ਜੀ ਨੇ ਜਦੋਂ ਦੋਵੇਂ ਮੀਰਾਂ ਨੂੰ ਗੁਰੂ ਦਰਬਾਰ ਵਿੱਚ ਕੀਰਤਨ ਕਰਨ ਤੋਂ ਹਟਾਇਆ ਸੀ ਤਾਂ ਨਾਲ਼ ਹੀ ਇਹ ਹੁਕਮਨਾਮਾ ਚਾਲੂ ਕੀਤਾ ਸੀ ਕਿ ਕੋਈ ਸਿੱਖ ਇਹਨਾਂ ਮੀਰਾਂ ਦਾ ਕੀਰਤਨ ਨਾਂ ਸੁਣੇ ਤੇ ਮੇਰੇ ਪਾਸ ਇਹਨਾਂ ਦੀ ਸਿਫ਼ਾਰਸ਼ ਨਾਂ ਕਰੇ। ਜੇ ਕੋਈ ਇਹਨਾਂ ਦੇ ਹਿੱਤ ਖ਼ਾਤਰ ਮੇਰੇ ਪਾਸ ਆਵੇ ਉਹ ਆਪਣੇ ਆਪ ਨੂੰ ਕਾਲ਼ੇ ਮੂੰਹ ਵਾਲ਼ਾ ਗਧੇ ਤੇ ਚੜ੍ਹਿਆ ਸਮਝੇ।

ਗੁਰੂ ਜੀ ਦੀ ਇਹ ਗੱਲ ਭਾਈ ਲੱਧੇ ਦੇ ਕੰਨਾਂ ਤੱਕ ਪੁੱਜੀ ਹੋਈ ਸੀ। ਪਹਿਲਾਂ ਤਾਂ ਉਹਨਾਂ ਨੇ ਮੀਰਾਂ ਨੂੰ ਕੁੱਝ ਕਰਨ ਤੋਂ ਜਵਾਬ ਦੇ ਦਿੱਤਾ ਪਰ ਛੇਤੀ ਹੀ ਉਹ ਅਪਣੀਆਂ ਪਰਉਪਕਾਰੀ ਰੁਚੀਆਂ ਨੂੰ ਠੇਸ ਲਗਦੀ ਮਹਿਸੂਸ ਕਰਨ ਲੱਗ ਪਏ ਤੇ ਉਹਨਾਂ ਦੀ ਬੇਨਤੀ ਨੂੰ ਪਰਵਾਨ ਕਰ ਲਿਆ।

ਪਰਉਪਕਾਰੀ ਪੁਰਸ਼ ਸੂਰਮੇ ਹੁੰਦੇ ਹਨ ਜੋ ਅਪਣੇ ਆਪ ਨੂੰ ਗਵਾਕੇ ਵੀ ਦੂਜਿਆਂ ਦਾ ਭਲਾ ਲੋਚਦੇ ਹਨ ਤੇ ਸ਼ਹੁ ਦੀ ਪ੍ਰਾਪਤੀ ਦੇ ਸਹੀ ਵਾਰਸ ਤੇ ਹਕ਼ਦਾਰ ਬਣਦੇ ਹਨ। ਭਾਈ ਲੱਧਾ ਅਜਿਹੇ ਸੂਰਮਿਆਂ ਵਿੱਚੋਂ ਇੱਕ ਸੀ। ਨਾਂ ਆ ਦੇਖਿਆ ਤੇ ਨਾ ਤਾਅ, ਝੱਟ ਹੀ ਮੂੰਹ ਕਾਲ਼ਾ ਕਰ ਤੇ ਗਧੇ ਤੇ ਬੈਠ ਅਪਣੇ ਮੁਰਸ਼ਦ ਪੀਰ ਤੇ ਮਾਲਕ ਗੁਰੂ ਵੱਲ ਰਵਾਨਾ ਹੋ ਗਏ। ਗੁਰੂ ਜੀ ਅਪਣੇ ਪਿਆਰੇ ਸਿੱਖ ਨੂੰ ਵੇਖ ਕੇ ਸਿੰਘਾਸਨ ਤੋਂ ਉੱਠੇ ਤੇ ਭੱਜ ਕੇ ਲੱਧੇ ਨੂੰ ਜੱਫ਼ੀ ਵਿੱਚ ਲੈ ਮੀਰਾਂ ਦੇ ਸਾਰੇ ਗੁਨਾਹਾਂ ਨੂੰ ਬਖ਼ਸ਼ ਦਿੱਤਾ ਤੇ ਮੁੜ ਗੁਰੂ ਘਰ ਦੇ ਕੀਰਤਨੀਏਂ ਹੋਣ ਦਾ ਐਲਾਨ ਕਰ ਦਿੱਤਾ। ਪਰ ਨਾਲ਼ ਹੀ ਇੱਕ ਸ਼ਰਤ ਲਾ ਦਿੱਤੀ ਕਿ ਜਿਸ ਮੂੰਹ ਨਾਲ਼ ਇੰਨ੍ਹਾਂ ਨੇ ਵੱਡੇ ਗੁਰੂਆਂ ਤੇ ਗੁਰੂ ਘਰ ਦੀ ਨਿੰਦਾ ਕੀਤੀ ਹੈ ਉਸ ਮੂੰਹ ਨਾਲ਼ ਇਹ ਵਡਿਆਈ ਕਰਕੇ ਮੁਆਫ਼ੀ ਮੰਗਣ। ਭਾਈ ਲੱਧਾ ਜੀ ਦੀ ਹਾਜ਼ਰੀ ਵਿੱਚ ਦੋਵਾਂ ਮੀਰ ਭਰਾਵਾਂ ਨੇ ਚਰਨਾਂ ਤੇ ਡਿੱਗ ਕੇ ਮੁਆਫ਼ੀ ਮੰਗੀ ਤੇ ਪਿਛਲੇ ਕੀਤੇ ਦਾ ਪਛਤਾਵਾ ਕੀਤਾ। ਗੁਰੂ ਘਰ ਦੀ ਉਪਮਾ ਵਿੱਚ ਜੋ ਵਾਰ ਉਚਾਰੀ ਉਹ ਰਾਮਕਲੀ ਰਾਗ ਵਿੱਚ ਇੰਨ੍ਹਾਂ ਦੋਵੇਂ ਮੀਰਾਂ, ਸੱਤਾ ਤੇ ਬਲਵੰਡ ਦੀ ਵਾਰ ਹੈ।

ਮੈਕਸ ਆਰਥਰ ਮੈਕਾਲਫ਼ ਨੇ 'ਹਿਸਟਰੀ ਆਫ਼ ਦੀ ਸਿਖਸ' ਦੇ ਪੰਨਾ 36 ਉੱਤੇ ਇਸ ਘਟਨਾ ਨੂੰ ਇਸ ਪ੍ਰਕਾਰ ਉਲੀਕਿਆ ਹੈ :

"ਬਲਵੰਡ ਤੇ ਸੱਤਾ ਗੁਰੂ ਜੀ ਪਾਸ ਆਈਆਂ ਸੰਗਤਾਂ ਨੂੰ ਆਪਣੇ ਕੀਰਤਨ ਤੇ

ਸੰਗੀਤ ਨਾਲ ਨਿਹਾਲ ਕਰਦੇ ਹੁੰਦੇ ਸਨ ਪਰ ਗੁਰੂ ਜੀ ਦੀ ਮਹਿਮਾ ਤੇ ਜਸ ਵੱਧਦਾ ਵੇਖ ਕੇ ਉਹਨਾਂ ਦਾ ਹੰਕਾਰ ਵੀ ਓਨਾਂ ਹੀ ਵੱਧ ਗਿਆ। ਲਾਲਚ ਬਹੁਤ ਹੋ ਗਿਆ, ਇਸ ਲਈ ਓਹਨਾਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਗੁਰੂ ਜੀ ਸਾਡੇ ਹੀ ਸੰਗੀਤ ਕਰਕੇ ਪਰਸਿੱਧ ਹੋਏ ਹਨ। ਜਦੋਂ ਇੱਕ ਬਿਰਧ ਸਿੱਖ ਨੇ ਉਹਨਾਂ ਨੂੰ ਸ਼ਬਦ ਸੁਣਾਓਣ ਲਈ ਕਿਹਾ ਤਾਂ ਖਰ੍ਹਵੀ ਬੋਲੀ ਬੋਲ ਕੇ ਕਹਿਣ ਲੱਗੇ, "ਅਸੀਂ ਇਹਨਾਂ ਗਵਾਰ ਲੋਕਾਂ ਲਈ ਸ਼ਬਦ ਗਾਈਏ ?"

ਜਦੋਂ ਗੁਰੂ ਜੀ ਨੂੰ ਪਤਾ ਲੱਗਾ, ਉਹ ਬਹੁਤ ਦੁਖੀ ਹੋਏ। ਜਦੋਂ ਬਲਵੰਡ ਤੇ ਸੱਤਾ ਕੀਰਤਨ ਕਰਨ ਆਏ ਤਾਂ ਗੁਰੂ ਜੀ ਉਹਨਾਂ ਵੱਲ ਪਿੱਠ ਕਰਕੇ ਬੈਠ ਗਏ। ਉਹਨਾਂ ਗੁਰੂ ਜੀ ਦੇ ਸਾਹਮਣੇ ਨਮਸਕਾਰ ਕੀਤੀ ਪਰ ਗੁਰੂ ਜੀ ਨੇ ਨਰਾਜ਼ਗੀ ਵਿੱਚ ਕੋਈ ਉੱਤਰ ਵੀ ਨਾਂ ਦਿੱਤਾ। ਗੁਰੂ ਜੀ ਦੀ ਇਹ ਹਾਲਤ ਦੇਖ ਕੇ ਪੁੱਛਣ ਲੱਗੇ:

'ਮਹਾਰਾਜ! ਅਸੀਂ ਕੀ ਅਵੱਗਿਆ ਕੀਤੀ ਹੈ?' ਗੁਰੂ ਜੀ ਨੇ ਫ਼ਰਮਾਇਆ ਕਿ ਜੇ ਤੁਸੀਂ ਮੇਰੇ ਸਿੱਖਾਂ ਅਗੇ ਨਹੀਂ ਗਾਉਂਦੇ, ਮੇਰੇ ਅੱਗੇ ਵੀ ਨਾਂ ਗਾਉ। ਇਹ ਸੁਣਕੇ ਗੁਰੂ ਚਰਨਾ ਉੱਤੇ ਢਹਿਕੇ ਭੁੱਲ ਬਖ਼ਸ਼ਾਉਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਆਪਣੇ ਦਿਆਲੂ ਸੁਭਾ ਅਨੁਸਾਰ ਮੁਆਫ਼ ਕਰ ਦਿੱਤਾ।

ਪਰ ਹੰਕਾਰ ਹਾਲੇ ਵੀ ਪਿੱਛਾ ਨਹੀਂ ਛੱਡ ਰਿਹਾ ਸੀ। ਉਹਨਾਂ ਨੇ ਫੈਸਲਾ ਕਰ ਲਿਆ ਕਿ ਅਸੀਂ ਅੱਗੋਂ ਲਈ ਤਾਂ ਹੀ ਦਰਬਾਰ ਵਿੱਚ ਜਾ ਕੇ ਗਾਵਾਂਗੇ ਜੇ ਗੁਰੂ ਜੀ ਸਾਨੂੰ ਅੱਗੇ ਨਾਲੋਂ ਵਧਾ ਕੇ ਮਾਇਆ ਦੇਣਗੇ। ਕੁੱਝ ਸਮੇਂ ਪਿੱਛੋਂ ਗੁਰੂ ਜੀ ਨੂੰ ਬੇਨਤੀ ਕੀਤੀ: 'ਮਹਾਰਾਜ ! ਸਾਡੀ ਲੜਕੀ ਦੀ ਸ਼ਾਦੀ ਹੈ। ਕਿਰਪਾ ਕਰਕੇ 500/- ਰੁ: ਦਿਓ।' ਗੁਰੂ ਜੀ ਨੇ ਉੱਤਰ ਦਿੱਤਾ ਕਿ ਦੋ ਮਹੀਨੇ ਉਡੀਕੋ, ਆਉਂਦੀ ਵਿਸਾਖੀ ਤੇ ਤੁਹਾਡਾ ਲੇਖਾ ਜੋਖਾ ਕਰ ਦਿਆਂਗੇ। ਬਲਵੰਡ ਕੁੱਝ ਕਾਹਲਾ ਪੈ ਗਿਆ। ਕਹਿਣ ਲੱਗਾ:

'ਅਸੀਂ ਏਨਾਂ ਚਿਰ ਨਹੀਂ ਉਡੀਕ ਸਕਦੇ, ਸਾਨੂੰ ਰੁਪਇਆ ਛੇਤੀ ਚਾਹੀਦਾ ਹੈ ਚਾਹੇ ਉਧਾਰ ਲੈ ਕੇ ਦੇਵੋ।'

ਗੁਰੂ ਜੀ ਨੇ ਕਿਹਾ ਉਧਾਰ ਚੰਗਾ ਨਹੀਂ ਹੁੰਦਾ। ਤੁਸੀਂ ਧੀਰਜ ਕਰੋ, ਵੇਖੋ ਵਾਹਿਗੁਰੂ ਕੀ ਕਰਦਾ ਹੈ।"

ਇਸ ਤੇ ਉਹ ਗੁਰੂ ਜੀ ਨੂੰ ਨਿਰਾਦਰੀ ਭਰੇ ਢੰਗ ਨਾਲ ਰਹਿਣ ਲੱਗੇ:

"ਇਹ ਅਸੀਂ ਹੀ ਹਾਂ ਜਿਨ੍ਹਾਂ ਤੁਹਾਡੀ ਉਸਤਤਿ ਨਾਲ ਤਹਾਨੂੰ ਉੱਘਾ ਕਰ ਦਿੱਤਾ। ਜੇ ਅਸੀਂ ਕੀਰਤਨ ਨਾਂ ਕਰਦੇ ਤਾਂ ਸਿੱਖ ਤੁਹਾਨੂੰ ਕਦੀ ਵੀ ਚੜ੍ਹਾਵਾ ਨਾਂ ਚੜ੍ਹਾਉਂਦੇ। ਇਸ ਲਈ ਜੇ ਤੁਸੀਂ ਸਾਨੂੰ ਲੋੜੀਂਦੀ ਰਕਮ ਨਹੀਂ ਦੇਵੋਗੇ ਅਸੀਂ ਆਪਣੇ ਘਰ ਬੈਠਕੇ ਹੀ ਕੀਰਤਨ ਕਰਿਆ ਕਰਾਂਗੇ।"

ਬੱਸ, ਦੂਜੇ ਦਿਨ ਦੋਵੇਂ ਰੁਬਾਬੀ ਦਰਬਾਰ ਵਿੱਚ ਨਾਂ ਆਏ। ਗੁਰੂ ਜੀ ਨੇ ਬੁਲਾਇਆ, ਫੇਰ ਵੀ ਨਾਂ ਆਏ।ਜਿੱਨੇ ਗੁਰੂ ਜੀ ਨੀਵੇਂ ਹੋਣ, ਉਹ ਹੋਰ ਤਣਦੇ ਜਾਣ। ਸਗੋਂ ਕਹਿਣ ਲੱਗੇ, "ਗੁਰੂ ਜੀ ਸਾਡੀ ਕਦਰ ਨਹੀਂ ਜਾਣਦੇ। ਸਾਡੇ ਬਿਨਾਂ ਉਹਨਾਂ ਦੇ

ਦਰਬਾਰ ਵਿਚ ਕੋਈ ਰੌਣਕ ਨਹੀਂ ਹੋਵੇਗੀ। ਗੁਰੂ ਨਾਨਕ ਦੇਵ ਦੇ ਦਰਬਾਰ ਨੂੰ ਵੀ ਮਰਦਾਨੇ ਦੇ ਕੀਰਤਨ ਵਾਝੋਂ ਕੋਈ ਨਾਂ ਜਾਣਦਾ।"

ਗੁਰੂ ਜੀ ਹੋਰ ਸਭ ਕੁਝ ਸਹਿ ਸਕਦੇ ਸਨ, ਗੁਰੂ ਨਾਨਕ ਪ੍ਰਤੀ ਨਿਰਾਦਰੀ ਭਰੇ ਸ਼ਬਦ ਨਾ ਸਹਿ ਸਕੇ। ਫ਼ਰਮਾਇਆ ਕਿ ਇਨ੍ਹਾਂ, ਦੇ ਪੁੱਤਰ ਪੋਤਰੇ ਦਰਬਦਰ ਅਨਾਥ ਫਿਰਨਗੇ ਤੇ ਉਹਨਾਂ ਦੀ ਕੋਈ ਬਾਤ ਨਹੀਂ ਪੁੱਛੇਗਾ।

ਕੀਰਤਨ ਦਾ ਕੰਮ ਗੁਰੂ ਜੀ ਤੇ ਉਹਨਾਂ ਦੇ ਸਿੱਖ ਕਰਨ ਲੱਗੇ। ਭਾਈ ਗਾਮੂ, ਭਾਈ ਦੀਪਾ, ਉਗਰਸੈਨ ਤੇ ਭਾਈ ਨਗੌਰੀ ਡੱਲੇ ਪਿੰਡੋਂ ਆਪਣੇ ਸਰੰਦੇ ਤੇ ਹੋਰ ਸਾਜ਼ ਲੈ ਕੇ ਆ ਗਏ ਤੇ ਰੁਬਾਬੀ ਭਾਈਆਂ ਦੀ ਥਾਂ ਸੰਭਾਲ ਲਈ। ਦਰਬਾਰ ਫਿਰ ਸੰਗੀਤ ਨਾਲ਼ ਭਰਨ ਲੱਗ ਪਿਆ। ਸੰਗਤ ਪਹਿਲਾਂ ਨਾਲ਼ੋਂ ਵੀ ਵੱਧ ਹਾਜ਼ਰੀ ਭਰਨ ਲੱਗ ਪਈ। ਸੱਤਾ ਤੇ ਬਲਵੰਡ ਭਾਵੇਂ ਆਪਣੇ ਘਰ ਵਿਚ ਕੀਰਤਨ ਕਰਨ ਲੱਗ ਪਏ ਪਰ ਉਹਨਾਂ ਨੂੰ ਸੁਣਨ ਕੋਈ ਨਾ ਜਾਂਦਾ। ਹੁਣ ਨਾਂ ਉਹਨਾਂ ਪਾਸ ਅੰਨ ਦਾਣਾ ਸੀ ਤੇ ਨਾ ਖਾਧ ਖ਼ੁਰਾਕ ਲਈ ਪੈਸਾ। ਭੁੱਖੇ ਮਰਨ ਲੱਗੇ।

ਇਸ ਹਾਲਤ ਵਿੱਚ ਪਛਤਾਉਣ ਲੱਗੇ। ਕੁੱਝ ਸਿੱਖਾਂ ਨੂੰ ਕਹਿਣ ਲੱਗੇ ਕਿ ਅਸੀਂ ਮੁੜ ਦਰਬਾਰ ਵਿੱਚ ਆਉਣ ਲਈ ਤਿਆਰ ਹਾਂ। ਸਿੱਖਾਂ ਨੇ ਜਦੋਂ ਉਹਨਾਂ ਬਾਰੇ ਗੁਰੂ ਜੀ ਨੂੰ ਦੱਸਿਆ ਤਾਂ ਉਹ ਹੋਰ ਗੁੱਸੇ ਵਿੱਚ ਆ ਕੇ ਕਹਿਣ ਲੱਗੇ ਕਿ ਜਿਹਨ੍ਹਾਂ ਨੇ ਗੁਰੂ ਨਾਨਕ ਬਾਰੇ ਅਪਸ਼ਬਦ ਬੋਲੇ ਹਨ ਉਹਨਾਂ ਬਾਰੇ ਮੇਰੇ ਕੋਲ਼ ਕੋਈ ਗੱਲ ਨਾਂ ਕੀਤੀ ਜਾਵੇ। ਸਗੋਂ ਫ਼ਰਮਾਇਆ ਕਿ ਜਿਹੜਾ ਸਿੱਖ ਉਹਨਾਂ ਦੀ ਸਾਡੇ ਅੱਗੇ ਗੱਲ ਕਰੇਗਾ ਉਸਦਾ ਮੂੰਹ ਕਾਲ਼ਾ ਕਰਕੇ ਖੋਤੀ ਉੱਤੇ ਚੜ੍ਹਾਇਆ ਜਾਵੇਗਾ ਅਤੇ ਸ਼ਹਿਰ ਵਿੱਚ ਫੇਰਿਆ ਜਾਵੇਗਾ।

ਦੋ ਮਹੀਨੇ ਲੰਘ ਗਏ। ਸੱਤਾ ਤੇ ਬਲਵੰਡ ਇੱਕ ਸਿੱਖ ਭਾਈ ਲੱਧਾ ਜੀ ਨੂੰ ਲਹੌਰ ਵਿੱਖੇ ਮਿਲਣ ਲਈ ਗਏ ਤੇ ਆਪਣੇ ਗੁਰੂ ਜੀ ਨਾਲ਼ ਝਗੜੇ ਦੀ ਗੱਲ ਉਹਨਾਂ ਨੂੰ ਦੱਸੀ ਅਤੇ ਬੇਨਤੀ ਕੀਤੀ ਕਿ ਉਹਨਾ ਦਾ ਗੁਰੂ ਜੀ ਨਾਲ਼ ਸਮਝੌਤਾ ਕਰਾਇਆ ਜਾਵੇ। ਭਾਈ ਲੱਧਾ ਜੀ ਨੂੰ ਤਰਸ ਆ ਗਿਆ ਤੇ ਸੋਚਿਆ ਇਹ ਕਿਸੇ ਦਾ ਭਲਾ ਕਰਨ ਦਾ ਮੌਕ਼ਾ ਹੈ। ਉਸਨੇ ਰੁਬਾਬੀਆਂ ਨੂੰ ਪਹਿਲਾਂ ਭੇਜ ਦਿੱਤਾ ਤੇ ਆਪ ਮੂੰਹ ਕਾਲ਼ਾ ਕਰਕੇ ਗਧੇ ਉੱਤੇ ਪਿੱਛੇ ਨੂੰ ਮੂੰਹ ਕਰਕੇ ਸਵਾਰ ਹੋ ਕੇ ਖਡੂਰ ਸਾਹਿਬ ਵੱਲ ਤੁਰ ਪਏ। ਹਜ਼ੂਰੀ ਵਿੱਚ ਪੁਜਿੱਆ। ਹਜ਼ੂਰ ਨੇ ਵੇਖ ਕੇ ਪੁਛਿੱਆ : " ਇਹ ਕੀ ਰੂਪ ਧਾਰਿਆ ਹੈ।" ਉੱਤਰ ਮਿਲ਼ਿਆ: "ਮਹਾਰਾਜ! ਮੈਂ ਤਾਂ ਆਪਜੀ ਦਾ ਹੁਕਮ ਮੰਨਿਆ ਹੈ। ਕ੍ਰਿਪਾ ਕਰਕੇ ਇਹਨਾਂ ਰਬਾਬੀਆਂ ਨੂੰ ਬਖ਼ਸ਼ ਦੇਉ ਤੇ ਮੁੜ ਕੀਰਤਨ ਦੀ ਸੇਵਾ ਬਖ਼ਸ਼ੋ। ਸਿੱਖ ਸਦਾ ਭੁਲਣ ਹਾਰ ਹਨ ਤੇ ਗੁਰੂ ਸਦਾ ਟੁੱਟੀ ਨੂੰ ਗੰਢਦੇ ਹਨ।"

ਗੁਰੂ ਜੀ ਨੇ ਭਾਈ ਲੱਧਾ ਜੀ ਦੀ ਬੇਨਤੀ ਪਰਵਾਨ ਕਰਕੇ ਬਖ਼ਸ਼ ਦਿੱਤਾ। ਰੁਬਾਬੀ ਚਰਨਾਂ ਉੱਤੇ ਢਹਿ ਪਏ। ਗੁਰੂ ਜੀ ਨੇ ਰਬਾਬ ਫੜਾਉਦਿਆਂ ਹੁਕਮ ਦਿੱਤਾ ਕਿ ਜਿਨ੍ਹਾਂ ਮੂੰਹਾਂ ਨਾਲ਼ ਗੁਰੂ ਨਾਨਕ ਨੂੰ ਅਪਜਸ ਦੇ ਸ਼ਬਦ ਕੱਢੇ ਸਨ, ਉਹਨਾਂ ਨਾਲ਼ ਹੀ ਜੱਸ

ਗਾਵੇ। ਬੱਸ, ਰੁਬਾਬੀ ਭਾਈ ਸ਼ਰਮ ਨਾਲ਼ ਪਾਣੀ-ਪਾਣੀ ਹੋ ਗਏ ਤੇ ਦਰਬਾਰ ਵਿੱਚ ਹਾਜ਼ਰੀ ਲਗਵਾਉਣ ਲੱਗੇ। ਹੁਕਮ ਅਨੁਸਾਰ ਉਪਮਾਂ ਵਿੱਚ ਜੋ ਕਾਵਿ ਰਚਿਆ ਤੇ ਗਾਇਆ ਉਹ 'ਰਾਮਕਲੀ ਦੀ ਵਾਰ' ਦੇ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ "ਰਾਮਕਲੀ ਦੀ ਵਾਰ, ਰਾਇ ਬਲਵੰਡ ਤਥਾ ਸਤੈ ਡੂਮਿ ਆਖੀ" ਸਿਰਲੇਖ ਹੇਠ ਦਰਜ ਹੈ। ਇਸ ਨੂੰ ਟਿੱਕੇ ਦੀ ਵਾਰ ਵੀ ਕਿਹਾ ਜਾਂਦਾ ਹੈ। (Sikh Histary, by M.A. Macaulife.)

ਅਸੀਂ ਵੇਖਦੇ ਹਾਂ ਕਿ ਭਾਵੇ ਵੱਖੋ-ਵੱਖ ਵਿਅਕਤੀਆਂ ਨੇ ਥੋੜਾ-ਬਹੁਤਾ ਫ਼ਰਕ ਦਰਸਾ ਕੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਪਰ ਸਾਰਿਆਂ ਦਾ ਮਫ਼ਹੂਮ ਲਗ ਭਗ ਇੱਕੋ ਹੈ।

ਜਿਵੇਂ ਕਿ ਪਹਿਲਾਂ ਵੀ ਕਿਹਾ ਗਿਆ ਹੈ ਕਿ ਇਸ ਵਾਰ ਦੀਆ ਅੱਠ ਪੌੜੀਆਂ ਹਨ- ਪਹਿਲੀਆਂ ਤਿੰਨ ਰਾਇ ਬਲਵੰਡ ਦੀਆਂ ਤੇ ਪਿਛਲੀਆਂ ਪੰਜ ਸੱਤੇ ਦੀਆਂ ਹਨ। ਇਸ ਦਾ ਨਿਰਣਾ ਵਾਰ ਨੂੰ ਪੜ੍ਹਨ ਨਾਲ ਭਲੀ ਭਾਂਤ ਹੋ ਜਾਂਦਾ ਹੈ। ਸੰਨ 1604 ਵਿੱਚ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ ਤਾਂ ਰਾਮਕਲੀ ਰਾਗ ਦੇ ਖੰਡ ਵਿੱਚ ਸਫ਼ਾ 923 ਉਤੇ "ਰਾਮਕਲੀ ਦੀ ਵਾਰ, ਰਾਇ ਬਲਵੰਡ ਤਥਾ ਸੱਤੇ ਡੂਮਿ ਆਖੀ" ਸਿਰਲੇਖ ਹੇਠ ਦਰਜ ਕਰਵਾ ਦਿੱਤਾ। ਭਾਵੇਂ ਇਸ ਵਿੱਚ ਵਾਪਰੀ ਘਟਨਾ ਦਾ ਸਮਾਂ ਮਾਰਚ-ਅਪ੍ਰੈਲ ਸੰਨ 1582 ਹੈ।

ਮੈਕਾਲਫ਼ ਨੇ ਇੱਕ ਥਾਂ ਇਹ ਵੀ ਲਿਖਿਆ ਹੈ ਕਿ ਵਾਰ ਦੀਆਂ ਪਹਿਲੀਆਂ ਪੰਜ ਪਉੜੀਆਂ ਬਲਵੰਡ ਅਤੇ ਪਿਛਲੀਆਂ ਤਿੰਨ ਸੱਤੇ ਦੀਆਂ ਹਨ। ਪਰ ਪਿਛੋਂ ਹੋਈਆਂ ਖੋਜਾਂ ਨੇ ਇਸ ਵਿਚਾਰ ਨੂੰ ਗ਼ਲਤ ਕਰਾਰ ਦਿੱਤਾ ਹੈ। ਜੇ ਵਾਰ ਨੂੰ ਗਹੁ ਨਾਲ਼ ਪੜ੍ਹੀਏ ਤਾਂ ਸਾਫ਼ ਜ਼ਾਹਰ ਹੈ ਕਿ ਪਹਿਲੀ ਪਉੜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਵਿੱਚ ਹੈ ਕਿ ਪ੍ਰਮਾਤਮਾਂ ਨੇ ਉਹਨਾਂ ਨੂੰ ਉੱਚ ਮਰਤਬਾ ਦਿੱਤਾ ਹੈ ਤੇ ਉਹਨਾਂ ਨੇ ਇਹ ਧਰਮ ਦਾ ਰਾਜ ਚਲਾਇਆ ਅਤੇ ਭਾਈ ਲਹਿਣਾ ਅੱਗੇ ਮੱਥਾ ਟੇਕ ਕੇ ਆਪਣਾ ਜਾਨਸ਼ੀਨ ਸਥਾਪਤ ਕੀਤਾ। ਦੂਜੀ ਪਉੜੀ ਵਿੱਚ ਲਹਿਣਾ ਜੀ ਦੀ ਕੀਰਤੀ ਹੈ ਕਿ ਉਹਨਾਂ ਨੇ ਇਹ ਮਰਤਬਾ ਹੁਕਮ ਪਾਲਣ ਵਜੋਂ ਪ੍ਰਾਪਤ ਕੀਤਾ ਹੈ। ਤੀਜੀ ਪਉੜੀ ਵਿੱਚ ਫੇਰ ਗੁਰੂ ਅੰਗਦ (ਲਹਿਣਾ) ਦੀ ਵਡਿਆਈ ਹੈ ਤੇ ਉਹਨਾਂ ਨੇ ਲੰਗਰ ਦੀ ਵੀ ਸਿਫ਼ਤ ਕੀਤੀ ਹੈ। ਇਸ ਵਿੱਚ ਉਚਾਰਨ ਵਾਲ਼ੇ ਦਾ ਨਾਮ ਬਲਵੰਡ ਆਇਆ ਹੈ। ਇਸ ਤੋਂ ਸਿੱਧ ਹੋ ਜਾਂਦਾ ਹੈ ਕਿ ਇਹ ਤਿੰਨੋ ਪਉੜੀਆਂ ਬਲਵੰਡ ਦੀਆਂ ਹਨ।

ਚੋਥੀ ਪਉੜੀ ਵਿੱਚ ਨਵੇਂ ਸਿਰਿਉਂ ਫੇਰ ਗੁਰੂ ਨਾਨਕ ਦੀ ਹੀ ਉਸਤਤਿ ਆਰੰਭੀ ਹੈ ਜਿਸ ਵਿੱਚ ਪੁੱਤਰਾਂ ਦੀ ਪਰਖ ਤੇ ਲਹਿਣੇ ਦੀ ਚੋਣ ਦਾ ਜ਼ਿਕਰ ਹੈ। ਇਸ ਤੋਂ ਪਤਾ ਚਲਦਾ ਹੈ ਕਿ ਬਲਵੰਡ ਦੇ ਵਿਚਾਰ ਖ਼ਤਮ ਹੋਣ ਪਿੱਛੋਂ ਕਿਸੇ ਦੂਜੇ ਬੰਦੇ ਨੇ ਆਪਣੇ ਵਿਚਾਰ ਆਰੰਭੇ ਹਨ। ਪੰਜਵੀ ਪਉੜੀ ਗੁਰੂ ਅੰਗਦ ਦੀ ਵਡਿਆਈ ਵਿੱਚ ਹੈ ਇਸ ਵਿੱਚ ਲਿਖਣ ਵਾਲ਼ਾ ਆਪਣੀ ਭੁੱਲ ਦੀ ਮੁਆਫ਼ੀ ਚਾਹੁੰਦਾ ਹੈ। ਛੇਵੀ ਪਉੜੀ ਸ੍ਰੀ

ਗੁਰੂ ਅਮਰਦਾਸ ਜੀ ਦੀ ਉਪਮਾਂ ਵਿੱਚ ਹੈ ਜਿੰਨ੍ਹਾਂ ਵੱਲੋਂ ਬਾਸਕ ਨਾਗ ਦੇ ਨੇਤ੍ਰੇ ਨਾਲ ਮੇਰ ਪਰਬਤ ਮਧਾਣੀ ਰਾਹੀਂ ਸਮੁੰਦਰ ਨੂੰ ਰਿੜਕ ਕੇ, 14 ਰਤਨ ਕੱਢ ਕੇ ਸੰਸਾਰ ਨੂੰ ਰੋਸ਼ਨ ਕਰ ਦੇਣ ਦਾ ਵਰਨਣ ਹੈ ਤੇ ਇਹ ਵਿਚਾਰ ਚੌਥੀ ਪਉੜੀ ਵਿੱਚ ਵੀ ਹਨ। ਛੇਵੀਂ ਪਉੜੀ ਵਿੱਚ ਕਰਤਾ 'ਸੱਤਾ' ਹੈ।

"ਦਾਨ ਜੇ ਸਤਿਗੁਰ ਭਾਵਸੀ ਸੋ ਸੱਤੇ ਦਾਣ"।

ਅਰਥਾਤ ਮੈਨੂੰ ਸੱਤੇ ਨੂੰ ਤੇਰੀ ਉਹੋ ਬਖ਼ਸ਼ਿਸ਼ ਚੰਗੀ ਹੈ ਜੋ ਤੈਨੂੰ ਚੰਗੀ ਲਗਦੀ ਹੈ। ਏਥੇ ਸੱਤੇ ਨੇ ਆਪਣੀ ਭੁੱਲ ਦੀ ਤਲਾਫ਼ੀ ਕੀਤੀ ਹੈ।

ਸੱਤਵੀਂ ਪਉੜੀ ਵਿੱਚ ਸ੍ਰੀ ਗੁਰੂ ਰਾਮ ਦਾਸ ਜੀ ਦਾ ਉੱਚ ਮਰਤਬਾ ਦੱਸਕੇ ਆਖਿਆ ਹੈ ਕਿ ਉਹ ਅਥਾਹ ਸਾਗਰ ਹਨ ਤੇ ਹਰ ਪ੍ਰਾਣੀ ਵਿਚੋਂ ਕਾਮ, ਕ੍ਰੋਧ, ਮੋਹ, ਲੋਭ, ਹੰਕਾਰ ਦਾ ਖ਼ਾਤਮਾ ਕਰਨ ਵਾਲੇ ਹਨ। ਲੇਖਿਕ ਉਹਨਾਂ ਨੂੰ ਹੀ ਗੁਰੂ ਨਾਨਕ, ਗੁਰੂ ਅੰਗਦ ਅਤੇ ਗੁਰੂ ਅਮਰਦਾਸ ਦੀ ਜੋਤ ਸਮਝਦਾ ਹੈ।

"ਨਾਨਕ ਤੂੰ ਲਹਿਣਾ ਤੂੰ ਹੈ ਗੁਰੂ ਅਮਰ ਤੂੰ ਵੀਚਾਰਿਆ"
ਗੁਰੂ ਡਿੱਠਾ ਤਾਂ ਮਨ ਸਾਧਾਰਿਆ ।।੭।।

ਅੱਠਵੀਂ ਪਉੜੀ ਵਿੱਚ ਦੱਸਿਆਂ ਹੈ ਕਿ ਗੁਰੂ ਅਰਜਨ ਦਾ ਤੇਜ ਹਰ ਪਾਸੇ ਚਮਕ ਰਿਹਾ ਹੈ। ਜਿਸ ਦਾ ਚਹੁੰ ਚੱਕਾਂ ਵਿੱਚ ਚਾਨਣ ਹੈ। ਜਿਨ੍ਹਾਂ ਨੇ ਇਹ ਲੋਅ ਪ੍ਰਾਪਤ ਨਹੀਂ ਕੀਤੀ, ਉਹਨਾਂ ਦੀ ਆਤਮਾ ਮਰ ਗਈ ਹੈ। ਗੁਰੂ ਅਰਜਨ ਦੀ ਉਚਤਾ ਦਿਨ ਰਾਤ ਵਧ ਰਹੀ ਹੈ। ਇਹ ਸੰਸਾਰ ਲਈ ਇੱਕ ਸੱਚੀ ਸੁਗਾਤ ਹਨ, ਸਹਾਰਾ ਹਨ। ਗੁਰੂਆਂ ਦੇ ਆਉਣ ਨਾਲ ਪ੍ਰਭੂ ਆਪ ਪਰਗਟ ਹੋਇਆ ਹੈ।

ਸਮੁੱਚੀ ਵਾਰ ਪੜ੍ਹਨ ਉਪਰੰਤ ਕੁੱਝ ਗੱਲਾਂ ਸਪਸ਼ਟ ਹੋ ਕੇ ਸਾਹਮਣੇ ਆ ਜਾਂਦੀਆਂ ਹਨ ਕਿ ਵਾਰ ਦੀਆਂ ਪਹਿਲੀਆਂ ਤਿੰਨ ਪਉੜੀਆਂ ਬਲਵੰਡ ਦੀਆਂ ਹਨ ਜਦ ਕਿ ਪਿਛਲੀਆਂ ਪੰਜ ਸੱਤੇ ਦੀਆਂ ਹਨ ਕਿਉਂਕਿ ਪਹਿਲੀਆਂ ਤਿੰਨ ਦੇ ਅੰਤ ਵਿੱਚ ਬਲਵੰਡ ਦਾ ਅਤੇ ਅਗਲੀਆਂ ਪੰਜ ਵਿਚਕਾਰ ਸੱਤੇ ਦਾ ਜ਼ਿਕਰ ਹੈ ਜਿਨ੍ਹਾਂ ਵਿੱਚ ਸਿੱਧ ਹੁੰਦਾ ਹੈ ਕਿ ਕੁਬੋਲ ਬੋਲਣ ਵਾਲਾ ਸੱਤਾ ਸੀ ਜਿਸ ਦੀ ਲੜਕੀ ਦੇ ਵਿਆਹ ਲਈ ਲੋੜੀਂਦੀ ਮਾਇਆ ਨਾਂ ਮਿਲਣ ਕਰਕੇ ਉਹ ਮੰਦਾ ਬੋਲ ਬੈਠਿਆ ਸੀ ਅਤੇ ਉਸਨੇ ਹੀ ਭੁੱਲ ਬਖ਼ਸ਼ਾਉਣ ਲਈ ਮੁਆਫ਼ੀ ਨਾਮੇ ਦਾ ਉਪਰਾਲਾ ਕੀਤਾ ਸੀ।

ਮੈਕਾਲਿਫ਼ ਅਤੇ ਹੋਰ ਕਈ ਲਿਖਾਰੀਆਂ ਨੇ ਸੱਤਾ ਤੇ ਬਲਵੰਡ ਨੂੰ ਮਰਦਾਨੇ ਦੀ ਸੰਤਾਨ ਆਖਿਆ ਹੈ ਜੋ ਮੇਰੇ ਖ਼ਿਆਲ ਵਿੱਚ ਗ਼ਲਤ ਹੈ ਕਿਉਂਕਿ ਮਰਦਾਨਾ ਚੌਹੰਬੜ ਮਰਾਸੀ ਸੀ ਅਤੇ ਸੱਤਾ ਤੇ ਬਲਵੰਡ ਮੋਖੜ ਮਰਾਸੀ ਸਨ। ਵੱਖ-ਵੱਖ ਜਾਤਾਂ ਗੋਤਾਂ ਵਾਲੇ ਵਿਅਕਤੀਆਂ ਦਾ ਸੰਬੰਧ ਪਿਉ-ਪੁੱਤਰ ਦਾ ਨਹੀਂ ਹੋ ਸਕਦਾ। ਕਈ ਕੱਚ ਘਰੜ ਕਲਾਕਾਰਾਂ ਨੇ ਸੱਤਾ ਤੇ ਬਲਵੰਡ ਦੀ ਘਟਨਾ ਨੂੰ ਅੰਗਦ ਦੇ ਵੇਲੇ ਹੋਈ ਦੱਸਿਆ ਹੈ ਜੋ ਠੀਕ ਨਹੀਂ। ਇਹ ਦੋਵੇਂ ਮੀਰ ਸ੍ਰੀ ਗੁਰੂ ਅਰਜਨ ਦੇ ਦਰਬਾਰ ਦੇ ਹੀ ਸ਼ਿੰਗਾਰ ਸਨ ਜੋ ਕੀਰਤਨ ਨਾਲ ਸੰਗਤ ਨੂੰ ਨਿਹਾਲ ਕਰਦੇ ਸਨ। ਝਗੜਾ ਗੁਰੂ ਅੰਗਦ ਨਾਲ ਨਹੀਂ ਗੁਰੂ

ਅਰਜਨ ਨਾਲ਼ ਹੋਇਆ ਸੀ।

ਇਸ ਵਾਰ ਨੂੰ ਨਿਰੋਲ਼ ਉਸਤਤਿ ਦੀ ਵਾਰ ਕਹਿਣਾ ਵਧੇਰੇ ਠੀਕ ਹੋਵੇਗਾ ਜੋ ਗੁਰੂ ਅਰਜਨ ਦੇ ਦਰਬਾਰ ਵਿੱਚ ਪੰਜਾਂ ਗੁਰੂ ਸਾਹਿਬਾਨ ਵਿੱਚ ਪੂਰਨ ਸ਼ਰਧਾ ਰੱਖਕੇ ਉਚਾਰੀ ਗਈ।

ਪੁਰਾਣੀ ਪੰਜਾਬੀ ਦੀ ਬਲਵਾਨ ਸ਼ਬਦਾਬਲੀ ਨਾਲ ਸ਼ੰਗਾਰੀ ਇਸ ਵਾਰ ਦੀ ਭਾਸ਼ਾ ਪ੍ਰਾਕ੍ਰਿਤ ਵਰਗੀ ਹੈ ਤੇ ਛੰਦ-ਬਣਤਰ ਉਤੇ ਫ਼ਾਰਸੀ ਪ੍ਰਭਾਵ ਪਰਤੱਖ ਟਪਕਦਾ ਹੈ ਪਰ ਨਾਲ਼ ਹੀ ਠੇਠ ਪੰਜਾਬੀ ਅੱਖਰਾਂ ਦੀ ਘਾਟ ਵੀ ਨਹੀਂ ਹੈ। ਵਾਰ ਵਿੱਚ ਅਕਹਿ ਵੇਗ ਤੇ ਜੋਸ਼ ਹੈ। ਸ਼ਬਦਾਂ ਨੂੰ ਇਸ ਪ੍ਰਕਾਰ ਮੋੜ ਦਿੱਤਾ ਹੈ ਕਿ ਉਹਨਾਂ ਦਾ ਪ੍ਰਭਾਵ ਵਧਦਾ ਹੀ ਗਿਆ ਹੈ। ਜਿਸ ਤੋਂ ਪਰਭਾਵਤ ਹੋ ਕੇ ਗੁਰੂ ਅਰਜਨ ਨੇ ਉਹਨਾਂ ਨੂੰ 'ਰਾਇ' ਦਾ ਖ਼ਤਾਬ ਦਿੱਤਾ ਸੀ।

ਅੰਤ ਵਿੱਚ ਕਹਿ ਸਕਦੇ ਹਾਂ ਕਿ ਇਸ ਵਾਰ ਦੀ ਇੱਕ ਵਿਸ਼ੇਸ਼ ਇਤਿਹਾਸਿਕ ਤੇ ਸਾਹਿੱਤਕ ਮਹਾਨਤਾ ਹੈ ਜਿਸ ਕਰਕੇ ਇਹ ਪੰਜਾਬੀ ਸਾਹਿਤ ਦੀਆਂ ਵਾਰਾਂ ਵਿਸ਼ੇਸ਼ ਕਰਕੇ ਸ੍ਰੀ ਗਰੂ ਗ੍ਰੰਥ ਸਾਹਿਬ ਦੀਆਂ 22 ਵਾਰਾਂ ਵਿੱਚ ਬਰਾਬਰ ਦਾ ਉੱਚ ਮਰਤਬਾ ਤੇ ਵਿਲੱਖਣ ਸਥਾਨ ਰੱਖਦੀ ਹੈ।

ਕਈ ਪੁਸਤਕਾਂ ਵਿੱਚ ਦੱਸਿਆ ਹੈ ਕਿ ਸੱਤਾ ਤੇ ਬਲਵੰਡ ਇਹ ਮਰਦਾਨੇ ਦੇ ਭਰਾ ਸਨ ਤੇ ਗੁਰੂ ਨਾਨਕ ਦੇ ਸਾਥੀ ਸਨ।ਕਈ ਇਨਾਂ ਨੂੰ ਪਿਉ ਪੁੱਤਰ ਦੱਸਦੇ ਹਨ,ਤੇ ਕਈ ਆਪੋ ਵਿੱਚ ਭਰਾ ਕਹਿੰਦੇ ਹਨ।ਇੱਕ ਪਟਿਆਲੇ ਵਾਲੀ ਜਨਮ ਸਾਥੀ ਹੈ ਜੋ ਇੰਨਾਂ ਨੂੰ ਮਰਦਾਨੇ ਦੀ ਸੰਤਾਨ ਦੱਸਦੀ ਹੈ। ਪਰ ਸਾਰੇ ਪੱਖੋਂ ਵਿਚਾਰ ਕਰਨ ਉਪਰੰਤ ਮੈਂ ਮਹਾਨ ਖੋਜੀ ਤੇ ਵਿਦਵਾਨ ਸ. ਸਾਹਿਬ ਸਿੰਘ ਦੇ ਵਿਚਾਰ ਪੇਸ਼ ਕਰਦਾ ਹਾਂ ਜੋ ਨਿਰਣਾਤਮਕ ਅਤੇ ਠੀਕ ਜਾਪਦੇ ਹਨ। ਉਹ ਫ਼ਰਮਾਉਂਦੇ ਹਨ ਕਿ ਸੱਤਾ ਤੇ ਬਲਵੰਡ ਭਾਈ ਮਰਦਾਨੇ ਦੀ ਔਲਾਦ ਵਿਚੋਂ ਨਹੀਂ ਸਨ। ਭਾਈ ਮਰਦਾਨਾ 'ਚੋਂਹਬੜ' ਤੇ ਉੱਹ 'ਮੋਖੜ' ਸਨ ਇਹ ਦੋਵੇਂ ਗੁਰੂ ਅਰਜਨ ਪਾਸ ਕੀਰਤਨ ਕਰਦੇ ਸਨ। ਸ਼ਾਦੀ ਸੱਤੇ ਦੀ ਲੜਕੀ ਦੀ ਸੀ ਜਿਸ ਲਈ ਗੁਰੂ ਪਾਸੋਂ ਪੈਸੇ ਦੀ ਮੰਗ ਕੀਤੀ ਗਈ। ਗੁਰੂ ਜੀ ਨੇ ਇਸ ਲਈ ਜਵਾਬ ਦਿੱਤਾ ਸੀ ਕਿ ਉਹਨਾਂ ਦੇ ਭਰਾ ਪਿਰਥੀ ਚੰਦ ਦੇ ਵਿਰੋਧ ਕਰਕੇ ਬਹੁਤ ਘਟ ਮਾਯਾ ਦਰਬਾਰ ਵਿੱਚ ਆਉਂਦੀ ਸੀ।

ਇਹ ਘਟਨਾ ਮਾਰਚ ਸੰਨ 1582 ਵਿੱਚ ਵਾਪਰੀ ਸੀ। ਭਾਈ ਲੱਧਾ ਜੀ ਇੱਕ ਪੂਰਨ ਗੁਰਸਿੱਖ ਲਾਹੌਰੀ ਨੇ ਗੁਰੂ ਜੀ ਅਤੇ ਸੰਗਤ ਪਾਸੋਂ ਮੁਆਫ਼ ਕਰਵਾਇਆ। ਮੁਆਫ਼ੀ ਮਿਲਣ ਉਤੇ ਸੱਤਾ ਅਤੇ ਬਲਵੰਡ ਦੋਵਾਂ ਨੇ ਇਹ ਵਾਰ ਲਿਖੀ ਜਿਸ ਦੀਆਂ ਪਹਿਲੀਆਂ ਤਿੰਨ ਪੌੜੀਆਂ ਬਲਵੰਡ ਅਤੇ ਪਿਛਲੀਆਂ ਪੰਜ ਪੌੜੀਆਂ ਸੱਤਾ ਦੀਆਂ ਲਿਖੀਆਂ ਹੋਈਆ ਹਨ। ਇੰਨ੍ਹਾਂ ਅੱਠਾ ਪੌੜੀਆਂ ਨੂੰ ਗੁਰੂ ਜੀ ਸਾਹਮਣੇ ਸੰਗਤ ਵਿੱਚ ਦੋਵਾਂ ਨੇ ਗਾ ਕੇ ਮੁਆਫ਼ੀ ਪ੍ਰਾਪਤ ਕੀਤੀ ਤੇ ਮੁੜ ਗੁਰੂ ਘਰ ਦੇ ਕੀਰਤਨੀਏ ਬਣੇ।

ਰਾਮਕਲੀ ਰਾਗ ਵਿੱਚ ਬਲਵੰਡ ਤੇ ਸੱਤੇ ਦੀ ਮਿਲ਼ ਕੇ ਗਾਈ ਹੋਈ ਇਹ ਵਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 966 ਤੋਂ 968 ਉੱਤੇ ਦਰਜ ਹੈ ਤੇ ਜਿਸ ਦਾ ਸਿਰਲੇਖ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦਿੱਤਾ ਹੈ:

ਰਾਮਕਲੀ ਕੀ ਵਾਰ

ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ

ਵਾਰ ਦਾ ਮਤਨ ਨਿਮਨਲਿਖਤ ਹੈ:

ੴ ਸਤਿਗੁਰ ਪ੍ਰਸਾਦਿ॥
ਨਾਉ ਕਰਤਾ ਕਾਦਰੁ ਕਰੇ, ਕਿਉ ਬੋਲੁ ਹੋਵੈ ਜੋ ਖੀਵਦੈ॥
ਦੇ ਗੁਨਾ ਸਤਿ ਭੈਣ ਭਰਾਵ ਹੈ, ਪਾਰੰਗਤਿ ਦਾਨੁ ਪੜੀਵਦੈ॥
ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ॥
ਲਹਣੇ ਧਰਿਓਨੁ ਛਤੁ ਸਿਰਿ, ਕਰਿ ਸਿਫ਼ਤੀ ਅੰਮ੍ਰਿਤ ਪੀਵਦੈ॥
ਸਤਿ ਗੁਰੁ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅਦੈ॥
ਗੁਰਿ ਚੇਲੇ ਰਹਿਰਾਸਿ ਕੀਈ, ਨਾਨਕਿ ਸਲਾਮਤਿ ਥੀਵਦੈ॥
ਸਹਿ ਟਿਕਾ ਦਿਤੋਸੁ ਜੀਵਦੈ॥੧॥

ਅਰਥ: ਜਿਹੜੀ ਵਡਿਆਈ ਵਾਹਿਗੁਰੂ ਦੇਂਦਾ ਹੈ ਉਹ ਤੋਲੀ ਨਹੀਂ ਜਾ ਸਕਦੀ। ਸੰਸਾਰ ਸਾਗਰ ਦੇ ਪਾਰ ਉਤਾਰੇ ਲਈ ਸਤਿ ਰੂਪੀ ਰੱਬੀ ਗੁਣ ਭੈਣ ਭਰਾ ਹਨ। ਗੁਰੂ ਨਾਨਕ ਦੇਵ ਜੀ ਨੇ ਇਸ ਪ੍ਰਕਾਰ ਸੱਚ ਰੂਪੀ ਕਿਲੇ ਨੂੰ ਉਸਾਰ ਕੇ ਰਾਜ ਚਲਾਇਆ ਹੈ।

ਵਾਹਿਗੁਰੂ ਦੀ ਬਖ਼ਸ਼ੀ ਮਤਿ ਰੂਪੀ ਤਲਵਾਰ ਨਾਲ ਸ਼ਕਤੀ ਸਹਾਰੇ ਲਹਿਣਾ ਜੀ ਦੇ ਸਿਰ ਤੇ ਜਿਹੜੇ ਸਿਫ਼ਤ ਸਲਾਹ ਸਦਕਾ ਨਾਮ ਦਾ ਅੰਮ੍ਰਿਤ ਪੀ ਰਹੇ ਸਨ ਗੁਰਿਆਈ ਦਾ ਤਾਜ ਰੱਖਿਆ। ਅਪਣੇ ਸਿੱਖ ਅੱਗੇ ਮੱਥਾ ਟੇਕਿਆ ਤੇ ਜਿਊਂਦਿਆਂ ਹੀ ਗੁਰਿਆਈ ਦਾ ਤਿਲਕ ਲਹਿਣਾ ਜੀ ਨੂੰ ਲਾ ਦਿੱਤਾ।

ਲਹਿਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥
ਝੁਲੈ ਸੁ ਛਤੁ ਨਿਰੰਜਨੀ,ਮਲਿ ਤਖਤ ਬੈਠਾ ਗੁਰ ਹਟੀਐ॥
ਕਰਹਿ ਜਿ ਗੁਰ ਫੁਰਮਾਇਆ, ਸਿਲ ਜੋਗੁ ਅਲੂਣੀ ਚਟੀਐ॥
ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥
ਖਰਚੇ ਦਿਤਿ ਖਸਮ ਦੀ ਆਪ ਖਹਦੀ ਖੈਰਿ ਦਬਟੀਐ॥
ਹੋਵੈ ਸਿਫਤਿ ਖਸਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥
ਤੁਧੁ ਡਿਠੈ ਸਚੇ ਪਾਤਿਸਾਹਿ,ਮਲੁ ਜਨਮ ਜਨਮ ਦੀ ਕਟੀਐ॥
ਸਚੁ ਜਿ ਗੁਰਿ ਫੁਰਮਾਇਆ, ਕਿਉ ਏਦੂ ਬੋਲਹੁ ਹਟੀਐ॥
ਪੁਤੀ ਕਉਲੁ ਨਾ ਪਾਲਿਓ,ਕਰਿ ਪੀਰਹੁ ਕੰਨ ਮੁਰਟੀਐ॥
ਦਿਲਿ ਖੋਟੈ ਆਕੀ ਫਿਰਨਿ,ਬੰਨਿ ਭਾਰੁ ਉਚਾਇਨਿ ਛਟੀਐ॥

ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ॥
ਕਉਣੁ ਹਾਰੇ, ਕਿਨਿ ਉਵਟੀਐ॥੨॥

ਅਰਥ: ਗੁਰੂ ਨਾਨਕ ਦੀ ਵਡਿਆਈ ਨਾਲ਼ ਲਹਿਣਾ ਜੀ ਦੀ ਵਡਿਆਈ ਦੀ ਧੁਮ ਪੈ ਗਈ। ਕਿਉਂ ਕਿ ਜੋਤ ਤੇ ਜੀਵਨ ਦਾ ਢੰਗ ਓਹੀ ਸੀ, ਕੇਵਲ ਸ਼ਰੀਰ ਹੀ ਬਦਲਿਆ ਸੀ।

ਖ਼ੂਬਸੂਰਤ ਰੱਬੀ ਨੂਰ ਸਦਕ਼ਾ ਹੁਣ ਗੁਰੂ ਨਾਨਕ ਦੀ ਹੱਟੀ ਵਿੱਚ ਬਾਬਾ ਲਹਣਾ ਗੱਦੀ ਉਤੇ ਬੈਠਾ ਹੈ ਤੇ ਗੁਰੂ ਨਾਨਕ ਦਾ ਬਖ਼ਸ਼ਿਆ ਹੁਕਮ ਚਲਾ ਰਿਹਾ ਹੈ। ਇਹ ਹੁਕਮ ਪਾਲਣਾ ਅਲੂਣੀ ਸਿਲ ਚੱਟਣ ਸਮਾਨ ਹੈ। ਹੁਣ ਉਹ ਵਾਹਿਗੁਰੂ ਦੇ ਨਾਮ ਦੀ ਦਾਤ ਵੰਡ ਰਹੇ ਹਨ। ਗੁਰੂ ਕਿਰਪਾ ਨਾਲ਼ ਲੰਗਰ ਚੱਲ ਰਿਹਾ ਹੈ ਤੇ ਨਾਮ ਦੀ ਕਮਾਈ ਵਿੱਚ ਕੋਈ ਘਾਟਾ ਨਹੀਂ ਪੈਂਦਾ।

ਵਾਹਿਗੁਰੂ ਦੇ ਨਾਮ ਦੀ ਸਿਫ਼ਤ ਹੋ ਰਹੀ ਹੈ ਤੇ ਉਸਦਾ ਨੂਰ ਝੜ ਰਿਹਾ ਹੈ। ਹੇ ਸੱਚੇ ਗੁਰੂ ਅੰਗਦ! ਤੇਰੇ ਦਰਸ਼ਨ ਨਾਲ਼ ਜਨਮ ਜਨਮਾਂਤਰਾਂ ਦੀ ਮੈਲ਼ ਕੱਟੀ ਜਾ ਰਹੀ ਹੈ।

ਗੁਰੂ ਨਾਨਕ ਨੇ ਜੋ ਹੁਕਮ ਕੀਤਾ ਗੁਰੂ ਅੰਗਦ ਜੀ ਤੁਸੀਂ ਸਤਿਬਚਨ ਕਹਿਕੇ ਕ਼ਬੂਲ ਕਰਲਿਆ ਤੇ ਮੰਨਣੋ ਨਾਂਹ ਨਹੀਂ ਕੀਤੀ। ਪੁੱਤਰਾਂ ਨੇ ਅਪਣੇ ਪਿਤਾ ਦੀ ਕੋਈ ਗੱਲ ਨਾਂ ਮੰਨੀ ਸਗੋਂ ਹਰ ਬਚਨ ਨੂੰ ਪਿੱਠ ਕਰਕੇ ਟਾਲਦੇ ਰਹੇ।

ਜਿਹੜੇ ਲੋਕ ਗੁਰੂ ਵੱਲੋਂ ਆਕੀ ਹੋਏ ਫਿਰਦੇ ਹਨ ਉਹ ਦੁਨਿਆਵੀ ਕੰਮਾਂ ਦਾ ਭਾਰ ਚੁੱਕੀ ਫਿਰਦੇ ਹਨ। ਨਾਂ ਕੋਈ ਹਾਰਨ ਵਾਲ਼ਾ ਹੈ ਨਾਂ ਕੋਈ ਜਿੱਤਣ ਵਾਲ਼ਾ। ਜਿਹੜੇ ਨਾਨਕ ਨੇ ਇਹ ਰਜ਼ਾ ਮੰਨਣ ਦਾ ਹੁਕਮ ਦਿੱਤਾ ਹੈ, ਉਹ ਆਪ ਹੀ ਕਾਰ ਕਰਨ ਵਾਲ਼ਾ ਸੀ ਜਿਸਨੇ ਇਹ ਖੇਡ ਰਚੀ ਤੇ ਆਪ ਹੀ ਲਹਣਾ ਜੀ ਨੂੰ ਹੁਕਮ ਪਾਲਣ ਦੇ ਕ਼ਾਬਲ ਬਣਾਇਆ।

ਜਿਨਿ ਕੀਤੀ ਸੋ ਮੰਨਣਾ, ਕੋ ਸਾਲੁ, ਜਿਵਾਹੇ ਸਾਲੀ॥
ਧਰਮ ਰਾਇ ਹੈ ਦੇਵਤਾ, ਲੈ ਗਲਾ ਕਰੇ ਦਲਾਲੀ॥
ਸਤਿਗੁਰ ਆਖੈ ਸੱਚਾ ਕਰੇ, ਸਾਬਾਤ ਹੋਵੈ ਦਰਹਾਲੀ॥
ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿਬਹਾਲੀ॥
ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ ਡਾਲੀ॥
ਦਰੁ ਸੇਵੇ ਉਮਤਿ ਖੜੀ, ਮਸਕਲੈ ਹੋਇ ਜੰਗਾਲੀ॥
ਦਰਿ ਦਰਵੇਸੁ, ਖਸੰਮ ਦੈ ਨਾਇ ਸਚੈ ਬਾਣੀ ਲਾਲੀ॥
ਬਲਵੰਡ, ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ॥
ਲੰਗਰਿ ਦਉਲਤਿ ਵੰਡੀਐ, ਰਸੁਅੰਮ੍ਰਿਤ ਖੀਰਿ ਘਿਆਲੀ॥
ਗੁਰਸਿੱਖਾਂ ਕੇ ਮੁੱਖ ਉਜਲੇ, ਮਨ ਮੁਖ ਥੀਏ ਪਰਾਲੀ॥
ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ॥

ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ॥੩॥

ਅਰਥ: ਜਿਹੜੇ ਗੁਰੂ ਨੇ ਹੁਕਮ ਦੀ ਪਾਲਣਾ ਕੀਤੀ, ਓਹ ਮੰਨਣ ਦੇ ਕ਼ਾਬਲ ਹੋ ਗਿਆ। ਤਾਰਾ-ਮੀਰਾ ਅਤੇ ਮੁੰਜੀ ਵਿੱਚੋਂ ਮੁੰਜੀ ਸ਼੍ਰੇਸਟ ਹੁੰਦੀ ਹੈ ਜੋ ਨੀਵੀਂ ਰਹਿੰਦੀ ਹੈ। ਸੋ ਨੀਵਾਂ ਰਹਿਣ ਵਾਲ਼ਾ ਆਦਰ ਪਾਉਂਦਾ ਹੈ। ਗੁਰੂ ਅੰਗਦ ਧਰਮ ਦਾ ਦੇਵਤਾ ਹੋ ਗਿਆ ਜੋ ਮਾਨਵ ਦੀਆਂ ਬੇਨਤੀਆਂ ਸੁਣ ਵਾਹਿਗੁਰੂ ਨਾਲ਼ ਜੋੜਨ ਦੀ ਵਿਚੋਲਗੀ ਕਰਦਾ ਹੈ। ਹੁਣ ਉਹ ਜੋ ਕਹਿੰਦੇ ਹਨ, ਵਾਹਿਗੁਰੂ ਮੰਨਦਾ ਹੈ ਤੇ ਹੋ ਜਾਂਦਾ ਹੈ। ਗੁਰੂ ਅੰਗਦ ਦੇ ਵਡਿੱਤਣ ਦੀਆ ਧੁੰਮਾਂ ਪੈ ਗਈਆਂ ਹਨ। ਵਾਹਿਗੁਰੂ ਨੇ ਉਸਦੀ ਵਡਿਆਈ ਪੱਕੀ ਕਰ ਦਿੱਤੀ ਹੈ।

ਸੈਂਕੜੇ ਸੇਵਕਾਂ ਵਾਲ਼ਾ ਨਾਨਕ ਆਪਣਾ ਸ਼ਰੀਰ ਬਦਲਕੇ ਗੁਰੂ ਅੰਗਦ ਬਣ ਗੱਦੀ ਸੰਭਾਲ਼ ਬੈਠਾ ਹੈ। ਉਸ ਅੰਦਰ ਨਾਨਕ ਵਾਲ਼ੀ ਹੀ ਜੋਤ ਹੈ। ਹੁਣ ਸੰਗਤ ਪ੍ਰੇਮ ਨਾਲ਼ ਉਸਦੇ ਦਰ ਸੇਵਾ ਕਰ ਰਹੀ ਹੈ ਤੇ ਆਤਮਾਂ ਨੂੰ ਪਵਿੱਤਰ ਬਣਾ ਰਹੀ ਹੈ ਕਿਉਂਕਿ ਜੰਗਾਲੀ ਹੋਈ ਧਾਤ ਮਸਕਲੇ ਨਾਲ਼ ਚਮਕ ਜਾਂਦੀ ਹੈ। ਗੁਰੂ ਅੰਗਦ ਗੁਰੂ ਨਾਨਕ ਦੇ ਦਰ ਤੇ ਨਾਮ ਦਾ ਸਵਾਲੀ ਹੈ। ਵਾਹਿਗੁਰੂ ਨਾਮ ਜਪਣ ਕਰਕੇ ਰੰਗ ਚੜ੍ਹੇ ਹੋਏ ਹਨ।

ਹੇ ਬਲਵੰਡ ਮਾਤਾ ਖੀਵੀ ਜੀ ਬਹੁਤ ਹੀ ਨੇਕ ਹਨ। ਉਹਨਾਂ ਦੀ ਛਾਂ ਬਹੁਤ ਸੰਘਣੀ ਹੈ ਜਿਸ ਥੱਲੇ ਬੈਠਿਆਂ ਦਿਲ ਵਿੱਚ ਸ਼ਾਂਤੀ ਭਰਪੂਰ ਠੰਡ ਉਪਜਦੀ ਹੈ। ਲੰਗਰ ਵਿੱਚ ਸਿਮਰਨ ਦੀ ਦੌਲਤ ਅਤੇ ਅੰਮ੍ਰਿਤ ਰਸ ਵੰਡਿਆ ਜਾ ਰਿਹਾ ਹੈ ਅਤੇ ਮਾਤਾ ਖੀਵੀ ਦੇ ਸਦਕ਼ਾ ਘਿਉ ਵਾਲ਼ੀ ਖੀਰ ਵਰਤਾਈ ਜਾ ਰਹੀ ਹੈ। ਗੁਰਸਿੱਖਾਂ ਦੇ ਚੇਹਰੇ ਖਿੜੇ ਹੋਏ ਹਨ ਜਦ ਕਿ ਬੇਮੁੱਖਾਂ ਦੇ ਮੂੰਹ ਈਰਖਾ ਨਾਲ਼ ਪੀਲ਼ੇ ਪੈਂਦੇ ਹਨ।

ਮਾਤਾ ਖੀਵੀ ਦੇ ਪਤੀ ਗੁਰੂ ਅੰਗਦ ਨੇ ਧਰਤੀ ਦਾ ਸਾਰਾ ਭਾਰ ਚੁੱਕ ਲਿਆ ਸੀ। ਜਦੋਂ ਉਹਨਾਂ ਨੇ ਮਰਦਾਂ ਵਾਲ਼ੀ ਘਾਲ਼ ਘਾਲ਼ੀ ਤਾਂ ਗੁਰੂ ਨਾਨਕ ਦੇ ਦਰ ਤੇ ਪ੍ਰਵਾਨ ਹੋ ਗਈ।

ਹੋਰਿਓਂ ਗੰਗ ਵਹਾਈਐ, ਦੁਨਿਆਈਆਖੈ ਕਿ ਕਿਓਨੁ॥
ਨਾਨਕ ਈਸਰਿ ਜਗ ਨਾਥਿ, ਉਚਹਦੀ ਵੈਣੁ ਵਿਰਿਕਿਓਨੁ॥
ਮਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ, ਸਬਦਿ ਰਿੜਕਿਓਨੁ॥
ਚਉਦਹ ਰਤਨ ਨਿਕਾਲਿਅਨੁ, ਕਰਿ ਆਵਾਗਉਣੁ ਚਿਲਕਿਓਨੁ॥
ਕੁਦਰਤ ਅਹਿ ਵੇਖਾਲੀਅਨੁ, ਜਿਣਿ ਐਵਡ ਪਿਡ ਠਿਣਕਿਓਨੁ॥
ਲਹਣੇ ਧਰਿਓਨੁ ਛਤ੍ਰੁ, ਸਿਰਿ, ਅਸਮਾਨਿ ਕਿਆੜਾ ਛਿਕਿਓਨੁ॥
ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ॥
ਸਿਖਾਂ ਪੁੱਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿਕਿਓਨੁ॥
ਜਾਂ ਸੁਧੋਸੁ, ਤਾਂ ਲਹਣਾ ਟਿਕਿਓਨੁ॥੪॥

ਲੋਕ ਕਹਿੰਦੇ ਹਨ ਕਿ ਮਹਾਨ ਗੁਰੂ ਨਾਨਕ ਨੇ ਬੇਹੱਦ ਉਚਾਂ ਬਚਨ ਉਚਾਰਿਆ ਤੇ ਹਰ ਪਾਸੇ ਤੋਂ ਗੰਗਾ ਬਹਾ ਦਿੱਤੀ ਹੈ। ਇਹ ਪਤਾ ਨਹੀਂ ਉਸਨੇ ਕੀ ਕੀਤਾ ਹੈ?

ਉਸਨੇ ਉੱਚੀ ਸੁਰਤ ਨੂੰ ਮਧਾਣੀ ਬਣਾ ਕੇ, ਬਾਸਕ ਨਾਗ ਨੂੰ ਨੇਤ੍ਰੇ ਵਿੱਚ ਪਾ ਕੇ ਸ਼ਬਦ ਵਿੱਚ ਰੇੜਕਾ ਪਾਇਆ। ਚੌਦਾਂ ਰਤਨ ਕੱਢੇ ਤੇ ਇਸ ਸੰਸਾਰ ਨੂੰ ਸੁੰਦਰ ਬਣਾ ਦਿੱਤਾ।

ਉਸਨੇ ਅਜੇਹੀ ਸ਼ਕਤੀ ਪ੍ਰਗਟਾਈ ਕਿ ਬਾਬਾ ਲਹਣਾ ਵਰਗੀ ਉੱਚੀ ਅਤਮਾਂ ਨੂੰ ਪਰਖ ਲਿਆ ਤੇ ਉਸਦੇ ਸਿਰ ਤੇ ਤਾਜ ਰੱਖਕੇ ਉਸ ਦੀ ਵਡਿਆਈ ਅਸਮਾਨ ਤੱਕ ਪਹੁੰਚਾ ਦਿੱਤੀ।

ਨਾਨਕ ਦੀ ਆਤਮਾਂ ਲਹਿਣੇ ਦੀ ਆਤਮਾਂ ਵਿੱਚ ਏਦਾਂ ਘੁਲ਼ ਗਈ ਕਿ ਨਾਨਕ ਨੇ ਆਪਣੇ ਆਪ ਨੂੰ ਆਪਣੇ ਆਪੇ ਨਾਲ਼ ਸਾਵਾਂ ਕਰ ਲਿਆ। ਸੰਗਤ ਜੀ! ਵੇਖੋ ਜੋ ਉਸਨੇ ਕੀਤਾ, ਆਪਣੇ ਪੁੱਤਾਂ ਨੂੰ ਤੇ ਸਿਖਾਂ ਨੂੰ ਪਰਖ ਕੇ ਜਦੋਂ ਉਸਨੇ ਛਾਂਟੀ ਕੀਤੀ ਤਾਂ ਲਹਣਾ ਚੁਣ ਲਿਆ।

ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰ॥
ਜਪੁ ਤਪੁ ਸੰਜਮੁ ਨਾਲਿ ਤੁਧੁ, ਹੋਰ ਮੁਚੁ ਗਰੂਰੁ॥
ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ॥
ਵਰਿਐ ਦਰਗਹ ਗੁਰੂ ਕੀ, ਕ਼ੁਦਰਤੀ ਨੂਰੁ॥
ਜਿਤੁ ਸੁ ਹਾਥ ਨ ਲਭਈ, ਤੂੰ ਓਹੁ ਠਰੂਰੁ॥
ਨਉਨਿਧਿ ਨਾਮੁ ਨਿਧਾਨੁ ਹੈ, ਤੁਧੁ ਵਿਚਿ ਭਰਪੂਰੁ॥
ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ॥
ਨੇੜੈ ਦਿਸੈ ਮਾਤ ਲੋਕ, ਤੁਧੁ ਸੁਝੈ ਦੂਰੁ॥
ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰ॥੫॥

ਅਰਥ: ਫੇਰ ਗੁਰਿਆਈ ਮਿਲਣ ਪਿੱਛੋਂ ਬਾਬਾ ਫੇਰੂ ਦੇ ਪੁੱਤਰ ਨੇ ਖਡੂਰ ਦੀ ਰੌਣਕ ਵਧਾਈ। ਉਹ ਕਰਤਾਰਪੁਰ ਤੋਂ ਖਡੂਰ ਆ ਵੱਸੇ। ਹੇ ਸਤਿਗੁਰੂ! ਦੁਨੀਆਂ ਤਾਂ ਬਹੁਤ ਹੰਕਾਰੀ ਹੈ ਪਰ ਤੇਰੇ ਪਾਸ ਜਪ, ਤਪ ਤੇ ਸੰਜਮ ਹੈ।

ਜਿਵੇਂ ਪਾਣੀ ਨੂੰ ਬੂਰ ਸਾੜ ਦੇਂਦਾ ਹੈ ਓਵੇਂ ਹੀ ਲਾਲਚ ਇਨਸਾਨ ਨੂੰ ਬਰਬਾਦ ਕਰ ਦੇਂਦਾ ਹੈ। ਗੁਰੂ ਨਾਨਕ ਦੇ ਦਰਬਾਰ ਵਿੱਚ ਨਾਮ ਦੀ ਵਰਖਾ ਕਾਰਨ ਤੇਰੇ ਉੱਤੇ ਰੱਬੀ ਨੂਰ ਹੈ। ਤੂੰ ਉਹ ਸ਼ਾਂਤ ਸਾਗਰ ਹੈਂ ਜਿਸ ਦੀ ਥਾਹ ਨਹੀਂ ਪਾਈ ਜਾ ਸਕਦੀ। ਨਾਮ ਰੂਪੀ ਖ਼ਜ਼ਾਨਾ ਤੇਰੇ ਅੰਦਰ ਨੱਕੋਨੱਕ ਭਰਿਆ ਪਿਆ ਹੈ।

ਜਿਹੜਾ ਬੰਦਾ ਤੇਰੀ ਨਿੰਦਿਆ ਕਰੇ, ਮੁੱਕ ਜਾਵੇਗਾ। ਦੁਨੀਆਂ ਤੇ ਸਾਰੇ ਜੀਵ ਤਾਂ ਆਲ਼ੇ ਦੁਆਲ਼ੇ ਬਾਰੇ ਹੀ ਜਾਣਦੇ ਹਨ ਪਰ ਤੈਨੂੰ ਤਾਂ ਅੱਗੋਂ ਹੋਣੀ ਬਾਰੇ ਵੀ ਸਭ ਗਿਆਨ ਹੈ। ਫੇਰ ਬਾਬਾ ਫੇਰੂ ਜੀ ਦੇ ਬੇਟੇ ਅੰਗਦ ਨੇ ਖਡੂਰ ਨੂੰ ਭਾਗ ਲਾ ਦਿੱਤੇ।

ਸੋ ਟਿੱਕਾ, ਸੋ ਬੈਹਣਾ, ਸੋਈ ਦੀਬਾਣੁ।।
ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ।।
ਜਿਨਿ ਬਾਸਕੁ ਨੇਤ੍ਰੈ ਘਤਿਆ, ਕਰਿ ਨੇਹੀ ਤਾਣੁ।।

ਜਿਨਿ ਸਮੁੰਦੁ ਵਿਰੋਲਿਆ, ਕਰਿ ਮੇਰੁ ਮਧਾਣੁ।।
ਚਉਦਹ ਰਤਨ ਨਿਕਾਲਿਅਨੁ, ਕੀਤੋਨੁ ਚਾਨਾਣੁ।।
ਘੋੜਾ ਕੀਤੋ ਸਹਜ ਦਾ, ਜਤੁ ਕੀਓ ਪਲਾਣੁ।।
ਧਣਖੁ ਚੜਾਇਓ ਸਤ ਦਾ, ਜਸ ਹੰਦਾ ਬਾਣੁ।।
ਕਲਿ ਵਿਚਿ ਧੂ ਅੰਧਾਰੁ ਸਾ, ਚੜਿਆ ਰੈ ਭਾਣੁ।।
ਸਤਹੁ ਖੇਤੁ ਜਮਾਇਓ, ਸਤਹੁ ਛਾਵਾਣੁ।।
ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ।।
ਚਾਰੇ ਕੁੰਡਾ ਸੁਝੀਓਸੁ, ਮਨ ਮਹਿ ਸਬਦੁ ਪਰਵਾਣੁ॥
ਆਵਾਗਉਣੁ ਨਿਵਾਰਿਓ, ਕਰਿ ਨਦਰਿ ਨਸਾਣੁ॥
ਅਉਤਰਿਆ ਅਉਤਾਰੁ ਲੈ, ਸੋ ਪੁਰਖੁ ਸੁਜਾਣੁ॥
ਝਖੜਿ ਵਾਉ ਨ ਡੋਲਈ, ਪਰਬਤ ਮੇਰਾਣੁ॥
ਜਾਣੈ ਬਿਰਥਾ ਜੀਅ ਕੀ, ਜਾਣੀ ਹੂ ਜਾਣੁ॥
ਨਾਨਕ ਹੰਦਾ ਛਤ੍ਰੁ ਸਿਰਿ, ਉਮਤਿ ਹੈਰਾਣੁ॥
ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ॥
ਪਿਉ ਦਾਦੇ ਜਿਵਿਹਾ, ਪੋਤ੍ਰਾ ਪਰਵਾਣੁ॥੬॥

ਅਰਥ: ਪੋਤਾ ਗੁਰੂ, ਅਮਰਦਾਸ ਵੀ ਪ੍ਰਸਿੱਧ ਗੁਰੂ ਹੈ ਜੋ ਨਾਨਕ ਅਤੇ ਅੰਗਦ ਦਾ ਹੀ ਰੂਪ ਤੇ ਨੂਰ ਹੈ। ਇਸ ਦਾ ਵੀ ਓਹੋ ਹੀ ਤਖ਼ਤ ਅਤੇ ਦਰਬਾਰ ਹੈ ਗੁਰੂ ਅਮਰਦਾਸ ਨੇ ਵੀ ਬਾਸਕ ਅਰਥਾਤ ਮਨ ਰੂਪੀ ਨਾਗ ਨੂੰ ਨੇਤਰੇ ਵਿੱਚ ਪਾਕੇ ਤੇ ਸੁਮੇਰ ਪਰਬਤ ਨੂੰ ਮਧਾਣੀ ਬਣਾ ਕੇ ਚੌਦਾਂ ਰਤਨ ਕੱਢੇ ਹਨ ਤੇ ਸਾਗਰ ਨੂੰ ਰਿੜਕਿਆ ਹੈ ਤੇ ਵਾਹਿਗੁਰੂ ਦਾ ਨੂਰ ਪੈਦਾ ਕੀਤਾ ਹੈ।

ਉਸਨੇ ਸਹਿਜ ਅਵਸਥਾ ਦਾ ਘੋੜਾ ਬਣਾਇਆ ਤੇ ਇੰਦਰੀਆਂ ਨੂੰ ਰੋਕ ਰੱਖਣ ਦੀ ਸ਼ਕਤੀ ਨੂੰ ਕਾਠੀ ਬਣਾਇਆ, ਸੁੱਚੇ ਚਲਣ ਦੀ ਕਮਾਨ ਕਸੀ ਅਤੇ ਵਾਹਿਗੁਰੂ ਦੀ ਸਿਫ਼ਤ ਸਲਾਹ ਦਾ ਤੀਰ ਫੜਿਆ ਹੈ।

ਇਹ ਸੰਸਾਰ ਕਾਲਾ ਘੁੱਪ ਹਨੇਰਾ ਸੀ। ਅਮਰਦਾਸ ਰੂਪੀ ਕਿਰਨਾ ਬਾਲ਼ ਸੂਰਜ ਚੜ੍ਹ ਪਿਆ ਜਿਸ ਨੇ ਅਪਣੀ ਸ਼ਕਤੀ ਨਾਲ਼ ਉਜੱੜੀ ਖੇਤੀ ਨੂੰ ਸੰਭਾਲਿਆ ਤੇ ਜਤ ਸਤ ਨਾਲ਼ ਰਾਖੀ ਕੀਤੀ।

ਤੇਰੇ ਲੰਗਰ ਵਿੱਚ ਹਰ ਰੋਜ਼ ਘਿਓ, ਮੈਦਾ ਤੇ ਖੰਡ ਦੇ ਵਧੀਆ ਪਦਾਰਥ ਵਰਤਾਏ ਜਾਂਦੇ ਹਨ। ਜਿਸ ਕਿਸੇ ਨੇ ਵੀ ਤੇਰਾ ਸ਼ਬਦ ਮਨ ਵਿੱਚ ਵਸਾ ਲਿਆ, ਉਸਨੂੰ ਪੂਰੀ ਸੋਝੀ ਪ੍ਰਾਪਤ ਹੋ ਗਈ। ਤੂੰ ਜਿਸ ਕਿਸੇ ਨੂੰ ਮਿਹਰ ਨਾਲ਼ ਤੱਕਿਆ ਹੈ ਉਸਦੀ ਜੱਮਣ ਮਰਨ ਦੀ ਚੌਰਾਸੀ ਕੱਟੀ ਗਈ ਹੈ।

ਤੂੰ ਅਵਤਾਰ ਧਾਰਕੇ ਸੰਸਾਰ ਵਿੱਚ ਆਇਆ ਹੈਂ। ਤੂੰ ਝੱਖੜਾਂ ਝੋਲਿਆਂ ਤੋਂ ਘਬਰਾਉਂਦਾ ਨਹੀਂ। ਹਨੇਰੀ ਤੈਨੂੰ ਧਮਕਾ ਨਹੀਂ ਸਕਦੀ। ਤੂੰ ਤਾਂ ਸੁਮੇਰ ਪਰਬਤ ਹੈਂ,

ਜਾਣੀ ਜਾਣ ਹੈਂ ਤੇ ਦੁਖੀਆਂ ਦੇ ਦੁੱਖਾਂ ਦਾ ਭਾਈਵਾਲ਼ ਹੈਂ।

ਹੇ ਸਥਿਰ ਰਾਜ ਵਾਲ਼ੇ ਸਹਿਨਸ਼ਾਹ! ਮੈਂ ਕਿਵੇਂ ਤੇਰੀ ਸਿਫ਼ਤ ਕਰਾਂ। ਤੇਰੀ ਆਤਮਾਂ ਸੁੰਦਰ ਹੈ ਤੇ ਤੂੰ ਬਹੁਤ ਹੀ ਸਿਆਣਾ ਹੈਂ। ਮੈਨੂੰ ਸੱਤੇ ਨੂੰ ਤੇਰੀ ਉਹ ਹੀ ਬਖ਼ਸ਼ਿਸ਼ ਪਰਵਾਨ ਹੈ ਜੋ ਤੈਨੂੰ ਭਾਉਂਦੀ ਹੈ।

ਤੇਰੇ ਸਿਰ ਉੱਤੇ ਗੁਰੂ ਨਾਨਕ ਵਾਲਾ ਛੱਤ੍ਰ ਹੈ। ਸਾਰੀ ਸੰਗਤ ਹੈਰਾਨ ਹੋ ਰਹੀ ਹੈ ਕਿ ਪੋਤਰਾ ਗੁਰੂ ਸ਼ਲਾਘਾ ਯੋਗ ਹੈ ਕਿਉਂਕਿ ਉਹ ਗੁਰੂ ਨਾਨਕ ਤੇ ਗੁਰੂ ਅੰਗਦ ਵਰਗਾ ਹੀ ਹੈ। ਉਹ ਹੀ ਨੂਰ ਤੇ ਤਖ਼ਤ ਹੈ ਤੇ ਉਹ ਹੀ ਦਰਬਾਰ ਹੈ।

ਧੰਨੁ ਧੰਨੁ ਰਾਮਦਾਸ ਗੁਰੂ,ਜਿਨਿ ਸਿਰਿਆ ਤਿਨੈ ਸਵਾਰਿਆ॥
ਪੂਰੀ ਹੋਈ ਕਰਾਮਾਤਿ, ਆਪਿ ਸਿਰਜਣਹਾਰੈ ਧਾਰਿਆ॥
ਸਿਖੀ ਅਤੈ ਸੰਗਤੀ, ਪਾਰਬ੍ਰਹਮੁ ਕਰਿ ਨਮਸਕਾਰਿਆ॥
ਅਟਲੁ ਅਥਾਹੁ ਅਤੋਲੁ ਤੂ, ਤੇਰਾ ਅੰਤੁ ਨ ਪਾਰਾਵਾਰਿਆ॥
ਜਿਨੀ ਤੂੰ ਸੇਵਿਆ ਭਾਉ ਕਰਿ, ਸੇ ਤੁਧੁ ਪਾਰਿ ਉਤਾਰਿਆ।।
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ, ਮਾਰਿ ਕਢੇ ਤੁਧੁ ਸਪਰਵਾਰਿਆ।।
ਧੰਨੁ ਸੁ ਤੇਰਾ ਥਾਨੁ ਹੈ, ਸਚੁ ਤੇਰਾ ਪੈਸਕਾਰਿਆ।।
ਨਾਨਕੁ ਤੂ ਲਹਣਾ ਤੂ ਹੈ ਗੁਰੂ ਅਮਰੁ ਤੂ ਵੀਚਾਰਿਆ।।
ਗੁਰੂ ਡਿਠਾ ਤਾਂ ਮਨੁ ਸਾਧਾਰਿਆ ॥੭॥

ਅਰਥ: ਗੁਰੂ ਰਾਮ ਦਾਸ ਧੰਨ ਹੈ। ਜਿਸ ਵਾਹਿਗੁਰੂ ਨੇ ਉਸਨੂੰ ਜਨਮ ਦਿੱਤਾ ਹੈ, ਸੋਹਣਾ ਵੀ ਬਣਾਇਆ ਹੈ। ਇਹ ਪੂਰੀ ਕਰਾਮਾਤ ਹੋਈ ਹੈ ਕਿ ਉਸ ਵਿੱਚ ਸਿਰਜਣਹਾਰ ਨੇ ਆਪ ਵਾਸਾ ਕੀਤਾ ਹੈ। ਸਾਰੀ ਸੰਗਤ ਨੇ ਉਸਨੂੰ ਵਾਹਿਗੁਰੂ ਰੂਪ ਪਛਾਣ ਕੇ ਸਿਜਦਾ ਕੀਤਾ ਹੈ। ਹੇ ਗੁਰੂ! ਤੂੰ ਹਮੇਸ਼ਾ ਸਲਾਮਤ ਰਹਿਣ ਵਾਲ਼ਾ ਹੈਂ। ਤੈਨੂੰ ਜੋਖਿਆ ਨਹੀਂ ਜਾ ਸਕਦਾ। ਤੂੰ ਇੱਕ ਸਾਗਰ ਹੈਂ ਜਿਸ ਦੀ ਥਾਹ ਨਹੀਂ ਪਾਈ ਜਾ ਸਕਦੀ। ਜਿਨ੍ਹਾਂ ਨੇ ਵੀ ਤੇਰਾ ਹੁਕਮ ਮੰਨਿਆ ਹੈ ਉਹਨਾਂ ਦਾ ਪਾਰ ਉਤਾਰਾ ਕਰ ਦਿੱਤਾ ਹੈ ਤੇ ਉਹਨਾਂ ਵਿੱਚੋਂ ਸਾਰੇ ਵਿਸ਼ੇ ਵਿਕਾਰ ਖ਼ਤਮ ਕਰ ਦਿੱਤੇ ਹਨ।

ਤੂੰ ਜਿਸ ਥਾਂ ਤੇ ਵੱਸਿਆ ਹੈਂ, ਮੈਂ ਉਸ ਉੱਤੇ .ਕੁਰਬਾਨ ਹਾਂ। ਤੇਰੀ ਸੰਗਤ ਸਦਾ ਅਟੱਲ ਹੈ।

ਤੂੰ ਹੀ ਗੁਰੂ ਨਾਨਕ ਹੈਂ, ਤੂੰ ਹੀ ਬਾਬਾ ਲਹਿਣਾ ਹੈਂ ਤੇ ਮੈਂ ਤੈਨੂੰ ਹੀ ਗੁਰੂ ਅਮਰਦਾਸ ਸਮਝਿਆ ਹੈ। ਜਿਸਨੇ ਵੀ ਦੀਦਾਰ ਕੀਤਾ ਹੈ, ਮਨ ਠਿਕਾਣੇ ਆ ਗਿਆ ਹੈ।

ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਆਪੇ ਹੋਆ।
ਆਪੀਨੈ ਆਪੁ ਸਾਜਿਓਨੁ, ਆਪੇ ਹੀ ਥੰਮਿ ਖਲੋਆ।
ਆਪੇ ਪਟੀ ਕਲਮ ਆਪਿ, ਆਪਿ ਲਿਖਣ ਹਾਰਾ ਹੋਆ॥
ਸਭ ਉਮਤਿ ਆਵਣ ਜਾਵਣੀ, ਆਪੇ ਹੀ ਨਵਾਂ ਨਰੋਆ॥

" ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ॥
ਰਾਜਾ ਤਖ਼ਤਿ ਟਿਕੈ ਗੁਣੀ, ਭੈ ਪੰਚਾਇਣ ਰਤੁ"॥੮॥
ਮਾਰੂ ਮਹਲਾ ੮॥ ਪੰਨਾ ੯੯੨॥
ਤਸਕਰ ਮਾਰਿ ਵਸੀ ਪੰਚਾਇਣਿ, ਅਦਲ ਕਰੇ ਵੀਚਾਰੇ॥
ਨਾਨਕ ਰਾਮਿ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ॥੨॥੧॥੩॥
ਸੂਹੀ ਛੰਤੁ ਮ: ੧ ਘਰੁ ੩
ਤਖਤਿ ਬੈਠਾ ਅਰਜਨ ਗੁਰੂ, ਸਤਿਗੁਰੂ ਕਾ ਖਿਵੈ ਚੰਦੋਆ॥
ਉਗਵਣਹੁ ਤੇ ਆਥਵਣਹੁ, ਚਹੁ ਚਕੀ ਕੀਅਨੁ ਲੋਆ॥
ਜਿਨ੍ਹੀ ਗੁਰੂ ਨਾ ਸੇਵਿਓ, ਸਨਮੁਖਾ ਪਇਆ ਮੋਆ॥
ਦੂਣੀ ਚਉਣੀ ਕਰਾਮਾਤਿ, ਸਚੇ ਕਾ ਸਚਾ ਢੋਆ॥
ਚਾਰੇ ਜਾਗੇ ਚਹੁਜੁਗੀ, ਪੰਚਾਇਣੁ ਆਪੇ ਹੋਆ॥੮॥੧॥

ਅਰਥ: ਚਾਰੇ ਗੁਰੂਆਂ ਦੀ ਅਪਣੇ ਅਪਣੇ ਵਕ਼ਤ ਰੋਸ਼ਨੀ ਹੋਈ ਹੈ। ਵਾਹਿਗੁਰੂ ਨੇ ਆਪ ਹੀ ਖ਼ੁਦ ਨੂੰ ਪਰਗਟ ਕੀਤਾ ਹੈ। ਤੇ ਦੁਨੀਆਂ ਨੂੰ ਸਹਾਰਾ ਦੇਂਦਾ ਹੈ। ਉਹ ਆਪ ਹੀ ਫੱਟੀ ਤੇ ਆਪ ਹੀ ਕ਼ਲਮ ਹੈ ਅਤੇ ਆਪ ਹੀ ਪੂਰਨੇ ਪਾਉਣ ਵਾਲ਼ਾ ਹੈ। ਸਾਰੀ ਸ੍ਰਿਸ਼ਟੀ ਜੱਮਣ ਮਰਨ ਦੇ ਚੱਕਰ ਵਿੱਚ ਹੈ ਪਰ ਵਾਹਿਗੁਰੂ ਇਸ ਤੋਂ ਰਹਿਤ ਹੈ।

ਹੁਣ ਗੁਰੂ ਅਰਜਨ ਤਖ਼ਤ ਤੇ ਬਰਾਜਮਾਨ ਹੈ। ਵਾਹਿਗੁਰੂ ਦਾ ਚੰਦੋਆ ਚੰਮਕ ਰਿਹਾ ਹੈ ਤੇ ਉਸਦੀ ਰੌਸ਼ਨੀ ਸਾਰੇ ਪਾਸੇ ਫੈਲ ਰਹੀ ਹੈ। ਸੂਰਜ ਚੜ੍ਹਨ ਤੇ ਛਿਪਣ ਤੱਕ ਚਾਰਾਂ ਜੁਗਾਂ ਵਿੱਚ ਨੂਰ ਫੈਲਿਆ ਹੈ। ਜਿਨ੍ਹਾਂ ਮਨਮੁੱਖਾਂ ਬੰਦਿਆਂ ਨੇ ਗੁਰੂ ਦੇ ਹੁਕਮਾਂ ਨੂੰ ਨਹੀਂ ਮੰਨਿਆ ਉਹ ਆਤਮਕ ਤੌਰ ਤੇ ਮਰ ਗਏ ਹਨ। ਗੁਰੂ ਅਰਜਨ ਦੀ ਦਿਨ ਦੁਗਣੀ ਰਾਤ ਚੌਗਣੀ ਉਪਮਾਂ ਫੈਲ ਰਹੀ ਹੈ ਕਿਉਂਕਿ ਗੁਰੂ ਸੱਚੇ ਵਾਹਿਗੁਰੂ ਦੀ ਸੱਚੀ ਸੁ਼ਗਾਤ ਹੈ।

ਚਾਰੇ ਗੁਰੂ ਆਪਣੇ ਆਪਣੇ ਸਮੇਂ ਵਿੱਚ ਚਮਕੇ ਹਨ ਤੇ ਵਾਹਿਗੁਰੂ ਉਹਨਾਂ ਵਿੱਚ ਸਮਾਇਆ ਹੈ।

-0-

# ਭਾਈ ਨੱਥਾ (ਨੱਥਮਲ) ਤੇ ਭਾਈ ਅਬਦੁੱਲਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ 22 ਦਸੰਬਰ ਸੰਨ 1666 ਈਸਵੀ ਨੂੰ ਬਿਹਾਰ ਦੀ ਰਾਜਧਾਨੀ ਪਟਨਾ ਵਿੱਖੇ ਹੋਇਆ ਸੀ। ਅਪਣੇ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ 11 ਨਵੰਬਰ 1675 ਨੂੰ ਸ਼ਹੀਦੀ ਪਿੱਛੋਂ ਨੌਂ ਸਾਲ ਤੋਂ ਘੱਟ ਉਮਰ ਵਿੱਚ ਹੀ ਉਹਨਾਂ ਨੇ ਗੁਰੂ ਨਾਨਕ ਪੰਥ ਦਾ ਪੂਰੇ ਉਤਸਾਹ ਤੇ ਪੁਰਜ਼ੋਰ ਯਤਨਾਂ ਨਾਲ਼ ਪ੍ਰਚਾਰ ਆਰੰਭਿਆ ਸੀ ਜਿਸਨੂੰ ਮਾਖੋਵਾਲ (ਅਨੰਦਪੁਰ ਸਾਹਿਬ) ਦੇ ਗੁਆਂਢੀ ਪਹਾੜੀ ਬਾਈਧਾਰ ਰਾਜੇ ਤੇ ਸਰਕਾਰੀ ਅਹਿਲਕਾਰ ਬਰਦਾਸ਼ਤ ਨਾਂ ਕਰ ਸਕੇ। ਉਹ ਸਿੱਖ ਸਿਧਾਂਤਾਂ ਨੂੰ ਨਾਂ ਸਮਝਦੇ ਹੋਏ ਬਿਨਾਂ ਕਾਰਨ ਹੀ ਗੁਰੂ ਘਰ ਦੇ ਵਿਰੋਧੀ ਹੋ ਗਏ। ਅਸਲ ਵਿੱਚ ਗੁਰੂ ਜੀ ਦੀ ਵਧਦੀ ਤਾਕ਼ਤ ਤੋਂ ਘਬਰਾ ਕੇ ਉਹਨਾਂ ਨਾਲ਼ ਵੈਰ / ਈਰਖਾ ਕਰਨਾ ਆਰੰਭ ਕਰ ਦਿੱਤਾ ਅਤੇ ਗੁਰੂ ਜੀ ਨਾਲ਼ ਛੇੜ ਛਾੜ ਦਾ ਸਿਲਸਿਲਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੂੰ ਅਪਣੀ ਸੁਰੱਖਿਆ ਲਈ ਕਈ ਜੰਗਾਂ ਵੀ ਕਰਨੀਆਂ ਪਈਆਂ।

ਛੇੜ-ਛਾੜ ਦਾ ਇਹ ਸਿਲਸਿਲਾ ਕਦੀ ਕਿਸੇ ਬਹਾਨੇ ਤੇ ਕਦੀ ਕਿਸੇ ਬਹਾਨੇ ਜਾਰੀ ਰਿਹਾ। ਗੁਰੂ ਜੀ ਨਿੱਡਰ ਹੋ ਕੇ ਹਰ ਮੈਦਾਨ ਉਹਨਾਂ ਨੂੰ ਪਿਛਾੜਦੇ ਰਹੇ ਪਰ ਉਹਨਾਂ ਦੀਆਂ ਨਾਜਾਇਜ਼ ਹਰਕਤਾਂ ਚਾਲੂ ਰਹੀਆਂ। ਜਦੋਂ ਉਹ ਬਾਜ਼ ਨਾਂ ਆਏ ਤੇ ਖ਼ੁੱਲੇ, ਆਮ ਗ਼ਰੀਬ ਜਨਤਾ ਦੀ ਵੀ ਮੱਤ ਤੇ ਪੱਤ ਲੁੱਟਣ ਲੱਗੇ ਤਾਂ ਇਸ ਹਨ੍ਹੇਰ ਗਰਦੀ ਨੂੰ ਠੱਲ੍ਹ ਪਾਉਣ ਲਈ 30 ਮਾਰਚ ਸੰਨ 1699 ਵਾਲ਼ੇ ਦਿਨ ਗੁਰੂ ਮਹਾਰਾਜ ਨੇ ਸਾਰੇ ਭਾਰਤ ਵਿੱਚੋਂ 80 ਹਜ਼ਾਰ ਬੰਦਿਆਂ ਨੂੰ ਬੁਲਾ ਕੇ, ਉਹਨਾਂ ਵਿੱਚੋਂ ਪੰਜ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ਕੇ ਖ਼ਾਲਸਾ ਪੰਥ ਦੀ ਨੀਂਹ ਰੱਖ ਦਿੱਤੀ ਜਿਸ ਨਾਲ਼ ਤੁਰੰਤ ਹੀ ਸਿਰ ਲੱਥ ਜੋਧਿਆਂ ਦੀ ਇੱਕ ਫ਼ੌਜ ਤਿਆਰ ਹੋ ਗਈ ਜਿਸਨੇ ਅਨਿਆਂ ਤੇ ਅੱਤਿਆਚਾਰ ਦਾ ਅੰਤ ਕਰਨ ਦਾ ਬੀੜਾ ਚੁੱਕਿਆ ਤੇ ਜ਼ੁਲਮ ਵਿਰੁੱਧ ਸਿੱਧੀ ਟੱਕਰ ਲੈਣ ਦਾ ਪ੍ਰਣ ਲਿਆ।

ਗੁਰੂ ਜੀ ਦੇ ਇਸ ਵਚਿੱਤਰ ਕਾਰਨਾਮੇ ਤੋਂ ਪਹਾੜੀ ਰਾਜੇ ਬਹੁਤ ਭੈ ਭੀਤ ਹੋਏ ਤੇ ਤਲਮਲਾ ਕੇ ਮੁਗ਼ਲ ਸਰਕਾਰ ਦੀ ਅਧੀਨਗੀ ਕ਼ਬੂਲ ਕਰ ਲਈ। ਇਸ·ਤਰ੍ਹਾਂ ਬਾਈ ਧਾਰ ਦੇ ਰਾਜਿਆਂ ਤੇ ਮੁਗ਼ਲ ਸੇਨਾ ਦੀ ਜੁੰਡਲੀ ਨੇ ਸੰਮਤ 1761 ਮੁਤਾਬਕ਼ 6 ਦਸੰਬਰ ਸੰਨ 1704 ਈ: ਨੂੰ ਝੂਠੀਆਂ ਕ਼ਸਮਾਂ ਖਾ ਕੇ ਆਨੰਦਪੁਰ ਖ਼ਾਲੀ ਕਰਵਾਲਿਆ। ਪਰ ਜਦ ਗੁਰੂ ਜੀ ਮਾਲ ਅਸਬਾਬ, ਪਰਿਵਾਰ ਤੇ ਸਿਰਲਥ ਜੋਧਿਆਂ ਸਮੇਤ ਸਰਸਾ ਨਦੀ ਦੇ ਕੰਢੇ ਪੁੱਜੇ ਤਾਂ ਕਾਲ਼ੀਬੋਲ਼ੀ ਕਕਰਾਲ਼ੀ ਅੱਧੀਰਾਤ ਨੂੰ ਸਾਰੇ ਕ਼ਸਮਾਂ ਵਾਅਦੇ ਤੋੜ ਕੇ ਹਮਲਾ ਕਰ ਦਿੱਤਾ ਜਿਸ ਨਾਲ਼ ਮਣਾ ਮੂੰਹੀ ਸਾਹਿਤ ਤੇ ਮਾਲ ਅਸਬਾਬ ਦਰਿਆ ਦੀ ਭੇਟ ਹੋ ਗਿਆ, ਸਾਰਾ ਪਰਿਵਾਰ ਵਿੱਛੜ ਗਿਆ ਤੇ ਅਣਗਿਣਤ ਸਿੱਖ ਸ਼ਹੀਦ ਹੋ ਗਏ। ਗੁਰੂ ਜੀ 40 ਕੁ ਬੰਦਿਆਂ ਦੀ ਖ਼ਾਲਸਾ ਫ਼ੌਜ ਤੇ ਆਪਣੇ ਦੋ ਪੁੱਤਰਾਂ ਨਾਲ਼ ਚਮਕੌਰ ਵੱਲ ਨਿਕਲ਼ੇ ਜਿੱਥੇ ਮੁਗ਼ਲ ਸੇਨਾ ਨਾਲ਼ ਟੱਕਰ ਵਿੱਚ ਦੋਵੇਂ ਵੱਡੇ ਪੁੱਤਰ ਸ਼ਹੀਦ ਹੋ ਗਏ। ਛੋਟੇ ਦੋ ਬੇਟੇ ਦਾਦੀ ਸਣੇ ਗੰਗੂ ਨਾਉਂ ਦੇ ਨਮਕਹਰਾਮੀ ਰਸੋਈਏ ਜੋ ਮੁਰਿੰਡੇ ਲਾਗੇ ਪਿੰਡ

ਖੇੜੀ ( ਹੁਣ ਸਹੇੜੀ) ਦਾ ਰਹਿਣ ਵਾਲ਼ਾ ਸੀ, ਰਾਹੀਂ ਸੂਬਾ ਸਰਹਿੰਦ ਦੇ ਹੱਥ ਆ ਗਏ ਜੋ 12 ਦਸੰਬਰ ਸੰਨ 1704 ਨੂੰ ਸਰਹਿੰਦ ਵਿਖੇ ਕ਼ਤਲ ਕਰ ਦਿੱਤੇ ਗਏ ਤੇ ਦਾਦੀ ਵਿਯੋਗ ਵਿੱਚ ਪ੍ਰਾਣ ਤਿਆਗ ਗਈ।

ਇਸ ਤਰ੍ਹਾਂ ਗੁਰੂ ਜੀ ਸਭ ਘਰ ਘਾਟ ਲੁਟਾ, ਮਹਿਲਾਂ ਤੇ ਹਵੇਲੀਆਂ ਨੂੰ ਛੱਡ ਜੰਗ਼ਲਾਂ ਦੇ ਵਾਸੀ ਹੋ ਗਏ। ਲਗ ਭਗ ਤਿੰਨ ਸਾਲ ਸੰਨ 1704 ਤੋਂ ਸੰਨ 1707 ਤੱਕ ਨਿੱਤ ਨਵੀਆਂ ਔਕੜਾਂ ਤੇ ਮੁਸੀਬਤਾਂ ਦਾ ਸਾਹਮਣਾ ਕਰਦੇ ਰਹੇ। ਚਮਕੌਰ ਸਾਹਿਬ ਤੋਂ ਮਾਛੀਵਾੜਾ, ਲੱਲਾਂ, ਆਲਮਗੀਰ, ਹੇਰਾਂ ਤੇ ਰਾਏ ਕੋਟ ਹੁੰਦੇ ਮੁਕਤਸਰ ਤੇ ਦੀਨਾ ਕਾਂਗੜ ਪਹੁੰਚ ਗਏ। ਦੀਨਾ ਕਾਂਗੜ ਤੋਂ ਔਰੰਗਜ਼ੇਬ ਨੂੰ ਇੱਕ ਫ਼ਾਰਸੀ ਭਾਸ਼ਾ ਵਿੱਚ ਪੱਤਰ 'ਜ਼ਫ਼ਰਨਾਮਾ' (ਵਿਜੇ ਪੱਤਰ) ਲਿੱਖਕੇ ਅਪਣੀ ਜਿੱਤ ਦੇ ਐਲਾਨ ਰਾਹੀਂ, ਅਪਣੀ ਚੜ੍ਹਦੀ ਕਲਾ ਦਰਸਾ ਕੇ, ਦੋ ਪਿਆਰਿਆਂ ਭਾਈ ਦੱਯਾ ਸਿੰਘ ਸੋਬਤੀ ਤੇ ਭਾਈ ਧਰਮ ਸਿੰਘ ਦੇ ਹੱਥ ਅਹਿਮਦਨਗਰ ਭੇਜਿਆ ਜਿੱਥੇ ਉਹ ਬਿਸਤਰੇਮਰਗ ਉੱਤੇ ਬੀਮਾਰ ਸੰਨ 1707 ਵਿੱਚ ਪਿਆ ਜ਼ਿੰਦਗੀ ਦੇ ਆਖ਼ਰੀ ਸਾਹ ਲੈ ਰਿਹਾ ਸੀ। ਇਸ ਪਿੱਛੋਂ ਗੁਰੂ ਜੀ ਤਲਵੰਡੀ ਸਾਬੋ ਗਏ ਜਿੱਥੇ ਸੰਨ 1707 ਵਿੱਚ ਹੀ ਸੋਲ਼ਾਂ ਪਹਿਰਾਂ ਵਿੱਚ ਭਾਈ ਮਨੀ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾਈ।

ਪੰਜਾਬ ਵਿੱਚ ਆਪਣੇ ਆਰੰਭੇ ਕਾਰਜ ਨੇਪਰੇ ਚਾੜ੍ਹ ਕੇ ਗੁਰੂ ਜੀ 19 ਜੁਲਾਈ ਸੰਨ 1708 ਨੂੰ ਬਹੁਤ ਸਾਰੀ ਸੰਗਤ ਸਮੇਤ ਦੱਖਣ ਦੇ ਪ੍ਰਸਿੱਧ ਸ਼ਹਿਰ ਨਦੇੜ ਪੁੱਜ ਗਏ ਤੇ ਓਸੇ ਦਿਨ ਬਾਦਸ਼ਾਹ ਬਹਾਦੁਰ ਸ਼ਾਹ ਵੀ ਓੱਥੇ ਗਿਆ ਹੋਇਆ ਸੀ । ਇਹ ਦਰਿਆ ਗੋਦਾਵਰੀ ਦੇ ਕੰਡੇ ਇੱਕ ਕ਼ਸਬਾ ਹੈ । ਏਥੇ ਸੰਨ 1708 ਇਸਵੀ ਨੂੰ ਪੰਥ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੱਦੀ ਦੇ ਕੇ ਜੋਤੀ ਜੋਤ ਸਮਾ ਗਏ । ਇਸ ਵੇ਼ਲੇ ਉਹਨਾਂ ਦੀ ਉਮਰ 41 ਸਾਲ 9 ਮਹੀਨੇ 15 ਦਿਨ ਦੀ ਸੀ ।

ਨੰਦੇੜ ਵਿੱਚ ਪੁੱਜਣ ਸਮੇਂ ਅਨੇਕਾਂ ਸ਼ਰਧਾਲੂਆਂ ਅਤੇ ਪੈਰੋਕਾਰਾਂ ਨਾ਼ਲ ਇੱਕ ਨੱਥ ਮੱਲ ਨਾਉਂ ਦਾ ਢਾਡੀ ਵੀ ਸੀ ਜੋ ਸ੍ਰੀ ਗੁਰੂ ਹਰਗੋਬਿਦ ਸਾਹਿਬ (ਛੇਵੇਂ ਗੁਰੂ) ਨੂੰ ਅਤੇ ਓਹਨਾਂ ਦੇ ਦਰਬਾਰ ਵਿੱਚ ਆਈ ਸੰਗਤ ਨੂੰ ਅਪਣੇ ਸਾਥੀ ਅਬੱਦੁਲਾ ਨਾ਼ਲ ਰ਼ਲ ਕੇ ਬੀਰ ਰਸੀ ਵਾਰਾਂ ਸੁਣਾ ਜੋਸ਼ ਉਭਾਰਦਾ ਸੀ ਤੇ ਓਹਨਾਂ ਪਾਸੋਂ ਇਨਾਮ ਇਕਰਾਮ ਪਰਾਪਤ ਕਰਦਾ ਸੀ । ਇਨ੍ਹਾਂ ਢਾਡੀਆਂ ਨੇ ਚਾਰ ਵਾਰਾਂ ਲਿੱਖੀਆ ਦੱਸੀਆਂ ਹਨ ਜੋ ਮੁਗ਼ਲਾਂ ਨਾ਼ਲ ਲੜੀਆਂ ਲੜਾਈਆਂ ਨਾ਼ਲ ਸਬੰਧਤ ਹਨ। ਮਹਾਨ ਕੋਸ਼ ਦਾ ਕਰਤਾ ਭਾਈ ਕਾਹਨ ਸਿੰਘ ਮੁਤਾਬਕ਼ ਹੁਣ ਇਹ ਵਾਰਾਂ ਕਿਧਰੇ ਅਲੋਪ ਹੋ ਗਈਆ ਹਨ।

ਗੁਰੂ ਹਰਗੋਬਿੰਦ ਸਾਹਿਬ ਦਾ ਜਨਮ ਮਿਤੀ ਹਾੜ ਬਦੀ 1 ਸੰਮਤ 1652 ਬਿ: ਮੁਤਾਬਕ ਸੰਨ 1595 ਈ: ਨੂੰ ਅਮ੍ਰਿਤਸਰ ਤੋਂ ਚਾਰ ਕੋਹ ਦੱਖਣ ਪੱਛਮ ਵੱਲ ਪਿੰਡ ਵਡਾ਼ਲੀ ਵਿੱਚ ਹੋਇਆ। ਅਪਣੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਪਿਛੋਂ ਸੰਮਤ 1606 ਈ: ਵਿੱਚ ਉਹਨਾਂ ਨੇ ਗੁਰਗੱਦੀ ਸੰਭਾ਼ਲੀ। ਬਾਬਾ ਬੁੱਢਾ ਜੀ ਉਸ ਸਮੇਂ ਹਜ਼ੂਰੀ ਵਿੱਚ ਸਨ। ਉਹਨਾਂ ਦੇ ਕਹਿਣ ਤੇ ਸਤਿਗੁਰਾਂ ਨੇ ਅਪਣੇ ਸ਼ਰਧਾਲੂ

ਅਬਦੁੱਲ ਢਾਡੀ ਨੂੰ ਪਿੰਡ ਸੁਰ ਸਿੰਘ ਜੋ ਅਮ੍ਰਿਤਸਰ ਦੇ ਨਜ਼ਦੀਕ ਹੀ ਹੈ ਮੰਗਵਾਇਆ ਤੇ ਪਿਆਰ ਨਾਲ਼ ਆਪਣੇ ਕੋਲ਼ ਰੱਖਿਆ। ਉਸਦੇ ਨਾਲ਼ ਹੀ ਉਸਦਾ ਭਰਾ ਢਾਡੀ ( ਨੱਥ ਮੱਲ ) ਵੀ ਆਇਆ। ਗੁਰਬਿਲਾਸ ਪਾਤਸ਼ਾਹੀ ੬ ਦੇ ਅਠਵੇਂ ਅਧਿਆਇ ਵਿੱਚ ਅਬਦੁੱਲ ਢਾਡੀ ਦੇ ਆਉਣ ਬਾਰੇ ਇਸ ਤਰ੍ਹਾਂ ਲਿਖਿਆ ਹੈ:

ਸਾਹਿਬ ਬੁੱਢੇ ਅਸ ਕਰਾ, ਸੁਨੋ ਪ੍ਰਭ ਸੁਖ ਪਾਇ।
ਸ਼ੁਤਰੀ ਔਰ ਨਿਸ਼ਾਨ ਕੋ, ਢਾਡੀ ਲੇਹੁ ਮੰਗਾਇ।
ਢਾਡੀ ਲੇਹੁ ਮੰਗਾਇ ਰਹੈ ਸੁਰ ਸਿੰਘ ਗੁਰ ਸਦਨਾ।
ਅਬਦੁੱਲ ਤਾ ਕਾ ਨਾਮ, ਰਹੈ ਮਨ ਮੋਹ ਸੋ ਮਦਨਾ।
ਬੁੱਢੇ ਬਚ ਸੁਨ ਸਿੱਖ ਮਠਯੋ, ਗੁਰੂ ਪ੍ਰਭ ਸੁਖ ਪਾਇ।
ਸ਼ੁਤਰੀ ਨਿਸ਼ਾਨ ਮੰਗਾਇਓ, ਅਬਦੁੱਲ ਲੀਓ ਮੰਗਾਇ ॥੩੦॥

ਨੱਥਾ ਤੇ ਅਬਦੁੱਲਾ, ਦੋਹਾਂ ਢਾਡੀਆਂ ਨੇ ਉਸ ਵਕ਼ਤ ਗੁਰੂ ਜੀ ਦੇ ਜਸ ਵਿੱਚ ਹੇਠ ਲਿਖੀ ਪੌੜੀ ਉਚਾਰਨ ਕੀਤੀ:

ਸੱਚਾ ਤਖ਼ਤ ਸੁਹਾਯੋ, ਸ੍ਰੀ ਗੁਰੂ ਪਾਇਕੈ।
ਛਬਿ ਬਰਨੀ ਨਹਿ ਜਾਇ, ਕਹੌਂ ਕਿਆ ਗਾਇਕੈ।
ਰਵਿ ਸੀਸ ਭਏ ਮਲੀਨ, ਸੁ ਦਰਸ ਦਿਖਾਇਕੈ।
ਸ੍ਰੀ ਗੁਰੂ ਤਖ਼ਤ ਬਿਰਾਜੈ, ਪ੍ਰਭ ਕੋ ਧਿਆਇਕੈ।
ਮੀਰ ਅਬਦੁੱਲ ਔ ਨੱਥਾ, ਜਸ ਕਹੈ ਸੁਣਾਇਕੈ ॥੪੭॥

ਪੁਸਤਕ ਸਿੱਖੀ ਤੇ ਸਿੱਖ ਇਤਿਹਾਸ ਵਿੱਚ ਲਿਖਿਐ ਕਿ ਗੁਰੂ ਜੀ ਇਹ ਪੰਜ ਤੁਕੀ ਸੁਣ ਕੇ ਬਹੁਤ ਹੀ ਖ਼ੁਸ਼ ਹੋਏ ਜਿਸ ਬਾਰੇ ਢਾਡੀਆ ਨੇ ਲਿਖਿਆ:

ਪੁਨਿ ਢਾਡੀ ਕੋ ਬਚਨ ਸੁਣਾਏ।
ਕਹੋ ਨਿਕਟ ਹਮਰੇ ਸੁਖ ਪਾਏ।
ਵਾਰ ਸਭੀ ਸੂਰਨ ਕੀ ਗਾਵੋ।
ਠਾਡੇ ਅਗੇ ਨਿਤ ਸੁਨਾਵੋ।

ਇਸ ਪਿਛੋਂ ਦੋਵੇਂ ਭਰਾ 'ਸੋਦਰ' ਮਗਰੋਂ ਰੋਜ਼ ਹੀ ਸੂਰਮਿਆਂ ਦੀਆਂ ਵਾਰਾਂ ਰੱਜ ਕੇ ਉਚਾਰਨ ਲੱਗੇ। ਕੁੱਝ ਮਹੀਨੇ ਲੰਘ ਗਏ ਤੇ ਇੱਕ ਦਿਨ ਬਸੰਤ ਪੰਚਮੀ ਦੇ ਦਿਹਾੜੇ ਉਹਨਾਂ ਨੇ ਗੁਰੂ ਜੀ ਦੇ ਹੁਕਮ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 22 ਵਾਰਾਂ ਦੀਆਂ ਧੁਨਾਂ ਤੇ ਬਹੁਤ ਸਾਰੀਆ ਵਾਰਾਂ ਗਾਈਆਂ। ਕਹਿੰਦੇ ਨੇ ਕਿ ਇਹ ਵੀਰ-ਗਥਾਵਾਂ ਦੋ ਮਹੀਨਿਆਂ ਵਿੱਚ ਖ਼ਤਮ ਹੋਈਆਂ। ਹੌਲ਼ੀ-ਹੌਲ਼ੀ ਉਹ ਗੁਰੂ ਜੀ ਦੇ ਏਨੇ ਮਨਜ਼ੂਰੇ ਨਜ਼ਰ ਬਣ ਗਏ ਕਿ ਉਹਨਾਂ 72 ਵਾਰਾਂ ਰੱਚ ਕੇ ਗਾਈਆਂ ਜਿਨ੍ਹਾਂ ਵਿੱਚੋਂ 9 ਦੀਆਂ ਧੁਨੀਆਂ ਪਰਵਾਨ ਹੋਈਆਂ। ਗੁਰਬਿਲਾਸ ਵਿੱਚ ਏਦਾਂ ਜ਼ਿਕਰ ਹੈ:

ਬਾਈ ਵਾਰ ਕੀ ਧੁਨ ਸੁਣ ਬਾਈ।
ਨੌਂ ਧੁਨਿ ਉਪਰ ਵਾਰ ਚੜ੍ਹਾਈ।

ਇਨ੍ਹਾਂ 9 ਵਾਰਾਂ ਦਾ ਸੰਬੰਧ ਪੰਜਾਬੀ ਸੂਰਬੀਰਾਂ ਦੇਂ ਜੀਵਨ ਨਾਲ਼ ਹੀ ਹੈ।

ਇੰਨ੍ਹਾਂ ਢਾਡੀ ਵੀਰਾਂ ਨੇ ਗੁਰੂ ਹਰਗੋਬਿੰਦ ਸਾਹਿਬ ਦੀਆਂ ਚਾਰੋਂ ਲੜਾਈਆਂ ਵਿੱਚ ਉਹਨਾਂ ਦਾ ਡਟ ਕੇ ਸਾਥ ਦਿੱਤਾ ਸੀ ਤੇ ਲੜਾਈ ਮੌਕੇ ਉਹਨਾਂ ਦੇ ਨਾਲ਼ ਹੀ ਰਹਿੰਦੇ ਸਨ। ਜਿਉਂ ਹੀ ਜੰਗ ਖ਼ਤਮ ਹੁੰਦੀ, ਇਹ ਢਾਡੀ ਉਸ ਦੀ ਵਾਰ ਰਚ ਕੇ ਸਿੰਘਾਂ ਦੇ ਹੌਸਲੇ ਵਧਾਉਂਦੇ ਤੇ ਗੁਰਦਰਬਾਰ ਵਿੱਚ ਜੋਸ਼ੀਲੀ ਸੁਰ ਨਾਲ਼ ਸੁਣਾਉਂਦੇ।

ਵਾਰਾਂ ਦੇ ਅਰੰਭ ਵਿੱਚ ਮੰਗਲਾਚਰਨ ਕੀਤਾ ਜਾਂਦਾ ਸੀ ਜਿਸ ਵਿੱਚ ਸ਼ਸਤਰਾਂ ਅਤੇ ਸ਼ਸਤਰਧਾਰੀਆਂ ਦੀ ਉਪਮਾ ਕੀਤੀ ਜਾਂਦੀ ਸੀ । ਤੀਰਾਂ ਕਮਾਣਾਂ ਦੀ ਉਸਤਤ ਦਾ ਇੱਕ ਨਮੂਨਾ ਵੇਖੋ :

ਠੱਠੇ ਤੇ ਮੁਲਤਾਨ ਵਿੱਚ ਨੌ ਚੂਜ਼ ਬਣਾਈਆਂ ।
ਰੋਗਨ ਰੰਗ ਵਲਾਇਤੀ ਸੋਨੇ ਚਮਕਾਈਆਂ।
ਮਾਰਨ ਮਰਦਾਂ ਘੋੜਿਆਂ ਤੀਰ ਲਹਿਣ ਸਫਾਈਆਂ ।
ਜਨ ਕਰ ਸੁਰਖਾਂ ਜਾਲ਼ ਵਿੱਚ ਲੋਕਾਂ ਉਭਰਾਈਆਂ ।

ਮੀਰ ਅਬਦੁੱਲਾ ਤੇ ਨੱਥਾ ਦਿਲ ਦੇ ਬਹੁੱਤ ਦਲੇਰ ਸਨ। ਨਿਰੇ ਢਾਡੀ ਹੀ ਨਹੀਂ ਸਨ। ਗੁਰੂ ਜੀ ਉੱਤੇ ਉਹਨਾਂ ਦਾ ਬਹੁੱਤ ਭਰੋਸਾ ਸੀ। ਉਹ ਵੇਲ਼ੇ ਦੀ ਸਰਕਾਰ ਦੀ ਵੀ ਕੋਈ ਪਰਵਾਹ ਨਹੀਂ ਸਨ ਕਰਦੇ ਜਿਸਦਾ ਸਬੂਤ ਗੁਰੂ ਹਰਿਗੋਬਿੰਦ ਦੀ ਸ਼ਰਧਾ ਵਿੱਚ ਲਿਖੀ ਪੌੜੀ ਤੋਂ ਪ੍ਰਾਪਤ ਹੋ ਜਾਂਦਾ ਹੈ:

ਦੋ ਤਲਵਾਰੀਂ ਬੱਧੀਆਂ, ਇੱਕ ਪੀਰੀ ਦੀ ਇੱਕ ਮੀਰੀ ਦੀ।
ਇੱਕ ਅਜ਼ਮਤ ਦੀ ਇੱਕ ਰਾਜ ਦੀ,
ਇੱਕ ਰਾਖੀ ਕਰੇ ਵਜ਼ੀਰੀ ਦੀ।
ਹਿੰਮਤ ਬਾਹਾਂ ਕੋਟ ਗੜ੍ਹ,
ਦਰਵਾਜਾ ਬਲਖ਼ ਬਖੀਰੀ ਦੀ।
ਕਟਕ ਸਪਾਹੀ ਨੀਲ ਨਲ,
ਮਾਰ ਦੁਸ਼ਟਾਂ ਕਰੇ ਤਗੀਰੀ ਦੀ।
ਪੱਗ ਤੇਰੀ ਕੀ, ਜਹਾਂਗੀਰੀ ਦੀ।

ਗੁਰੂ ਸ਼ਰਧਾ ਨਾਲ਼ ਭਰੇ ਮਨਾਂ ਦਾ ਹਾਲ ਵੇਖੋ:

ਸਤਿਗੁਰ ਵਿੱਚ ਵਡਾਲੀ ਜਨਮਿਆਂ,
ਚੰਦ ਸੂਰਜ ਬਾਲਾ ਚੜ੍ਹੀਦਾ।
ਇੰਦਰ ਨੇ ਪੰਘੂੜਾ ਭੇਜਿਆ ਸੁਰਗਾਂ ਤੋਂ,
ਲਾਲ ਜਵਾਹਰ ਮੜ੍ਹੀਦਾ।

ਪੰਘੂੜੇ ਨੂੰ ਡੋਰਾਂ ਪਾਈਆਂ ਰੇਸ਼ਮੀਂ,
ਉਪਰ ਸਤਿਗੁਰ ਆਸਣ ਧਰੀ ਦਾ।
ਸਿਹਰਾ ਗੁੰਦ ਲਿਆਈਆਂ ਅਪਛਰਾਂ,
ਹੀਰੇ ਮਾਣਕ ਮੋਤੀ ਮਣੀ ਦਾ।
ਢਾਡੀ ਨੂੰ ਬਖ਼ਸ਼ਾਂ ਬਖ਼ਸ਼ੇ ਸਤਿਗੁਰੂ,
ਹੀਰਾ ਮਾਣਕ ਜੋ ਅਣਗਣੀ ਦਾ।
ਤੇਰਾ ਨਾਮ ਲਿਆ ਗੁਰੂ ਹਰਿ ਗੋਬਿੰਦ,
ਅਮਰਾਵਤਿ ਪਉੜੀ ਚੜ੍ਹੀ ਦਾ।
ਤੁਧ ਗੋਪ ਉਠਾਈ ਪ੍ਰਿਥਵੀ
ਕ੍ਰਿਸਾਨ ਜਿਵਾਵੇਂ ਰੜ੍ਹੀ ਦਾ,
ਕੌਣ ਬੰਦਾ ਤੁਧ ਨਾਲ਼ ਅੜੀ ਦਾ।

ਅੰਮ੍ਰਿਤਸਰ ਵਿੱਚ ਮੁਖ਼ਲਿਸ ਖ਼ਾਨ ਨਾਲ਼ ਗੁਰੂ ਜੀ ਦੀ ਲੜਾਈ ਬਾਰੇ ਵਾਰ ਦੀ ਇੱਕੋ ਮਿਲ਼ੀ ਪੌੜੀ ਵੇਖੋ:

ਗੁਰ ਨੇ ਧੂ ਮਿਸੰਗੀ ਕੱਢਿਆ, ਜੰਮੀ ਦਖਣਾਇ।
ਮੁਖ਼ਲਿਸਖ਼ਾਂ ਦੇ ਤਨ ਛੱਡਿਆ, ਰਤ ਪੀਵੈ ਤਿਹਾਇ।
ਜਣ ਕਰ ਗੰਗਾ ਭਟਣੀ, ਤੇਗ਼ ਬੈਠੀ ਨਾਇ।
ਗਿਆਨੀ ਧਿਆਨੀ ਆਖਦੇ, ਜਸ ਨੱਥਮਲ ਢਾਡੀ ਗਾਇ।

ਏਸੇ ਪ੍ਰਕਾਰ ਮਿਹਰਾਜ ਯੁੱਧ ਪਿੱਛੋਂ ਗੁਰਬਿਲਾਸ ਪਾਤਸ਼ਾਹੀ ੬ ਵਿੱਚ ਲਿਖਿਆ ਹੈ:

ਅਬਦੁੱਲ ਢਾਡੀ ਸਨਮੁੱਖ ਆਯੋ।
ਰਚੀ ਵਾਰ ਗੁਰ ਜਸ ਪ੍ਰਗਟਾਯੋ।

ਇਸ ਤੋਂ ਉਪਰੰਤ ਇਸ ਗੱਲ ਦੇ ਵੀ ਸਬੂਤ ਮੌਜੂਦ ਹਨ ਕਿ ਗੁਰੂ ਹਰਗੋਬਿੰਦ ਸਾਹਿਬ ਦੇ ਵੇਲ਼ੇ ਵਾਰਾਂ ਢੱਡ ਤੇ ਸਾਰੰਗੀ ਨਾਲ਼ ਹੀ ਗਾਈਆਂ ਜਾਂਦੀਆ ਸਨ। ਨੱਥਾ ਤੇ ਅਬਦੁੱਲਾ ਦੀ ਬਣਾਈ ਵਾਰ ਵਿੱਚ ਉਹ ਆਪ ਲਿਖਦੇ ਹਨ:

ਨੱਥੂ ਢੱਡ ਬਣਾਈ, ਅਬਦੁੱਲ ਹੱਥ ਰੁਬਾਬ ਲੈ।
ਵਾਰ ਉਚੇਰੀ ਗਾਈ ਹਸਤ ਕਿਤਾਬ ਲੈ।

ਇਸ ਤੁਕ ਤੋਂ ਇੱਕ ਹੋਰ ਗੱਲ ਵੀ ਨਿੱਤਰ ਜਾਂਦੀ ਹੈ ਕਿ ਹੱਥ ਵਿੱਚ ਕਿਤਾਬ ਦਾ ਜ਼ਿਕਰ ਦੱਸਦਾ ਹੈ ਕਿ ਦੋਵੇਂ ਮੀਰ ਢਾਡੀ ਕਾਫ਼ੀ ਪੜ੍ਹੇ ਲਿੱਖੇ ਸਨ ਤੇ ਫ਼ਾਰਸੀ ਭਾਸ਼ਾ ਦਾ ਉਹਨਾਂ ਨੂੰ ਕਾਫ਼ੀ ਗਿਆਨ ਸੀ।

ਅਪਣੀ ਪੁਸਤਕ 'ਅਮਰਨਾਮਾ' ਤਿਆਰ ਕਰਦਿਆ ਮੈਨੂੰ ਇੰਨ੍ਹਾਂ ਮੀਰਾਂ ਬਾਰੇ ਜਾਨਣ ਲਈ ਕਈ ਥਾਵਾਂ ਤੇ ਜਾ ਕੇ ਪੁੱਛ ਪੜਤਾਲ ਕਰਨੀ ਪਈ। ਪਤਾ ਲੱਗਿਆ ਕਿ

ਭਾਈ ਅਬਦੁੱਲਾ ਤੇ ਨੱਥਮਲ ਢਾਡੀ ਪਿੰਡ ਸੁਰ ਸਿੰਘ ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਸਨ ਜਿਨ੍ਹਾਂ ਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਦਰਬਾਰ ਵਿਚ ਸਿੱਖਾਂ ਵਿੱਚ ਬੀਰ ਰਸ ਜਗਾਉਣ ਲਈ 72ਵਾਰਾਂ ਗਾਈਆ ਸਨ। ਇਨ੍ਹਾਂ ਵਿੱਚੋਂ 9 ਧੁਨੀਆ ਦੀਆਂ ਵਾਰਾਂ ਵੀ ਹਨ। ਜਿਨ੍ਹਾਂ ਦੀ ਤਰਜ਼ ਉੱਤੇ ਉਹਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ 22 ਵਾਰਾਂ ਵਿੱਚੋਂ 8 ਵਾਰਾਂ ਨੂੰ ਇਹਨਾਂ ਉੱਤੇ ਗਾਇਆ। ਇਨ੍ਹਾਂ ਲੋਕ-ਵਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ:

1. ਟੁੰਡੇ ਅਸਰਾਜੇ ਦੀ ਵਾਰ ਉੱਤੇ ਆਸਾ ਦੀ ਵਾਰ ਮਹਲਾ ੧
2.ਮਲਕ ਮੁਰੀਦ ਤਥਾ ਚੰਦਰਹੜਾ ਸੋਹੀਆ ਦੀ ਧੁਨੀ ਉੱਤੇ ਮਾਝ ਕੀ ਵਾਰ ਮਹਲਾ ੧
3. ਰਾਏ ਕਮਾਲਦੀ ਮੌਜ ਦੀ ਧੁਨੀ ਉੱਤੇ ਗੁਜਰੀ ਕੀ ਵਾਰ ਮਹਲਾ ੫
4. ਲੱਲਾ ਬਹਿਲੀਮਾ ਦੀ ਧੁਨੀ ਉੱਤੇ ਵਡਹੰਸ ਕੀ ਵਾਰ ਮਹਲਾ ੪
5. ਜੋਧੇ ਵੀਰੇ ਪੂਰਵਾਣੀ ਦੀ ਧੁਨੀ ਉੱਤੇ ਰਾਮ ਕਲੀ ਕੀ ਵਾਰ ਮਹਲਾ ੫
6. ਮਹਿਮੇ ਹਸਨੇ ਦੀ ਧੁਨੀ ਉੱਤੇ ਸਾਰੰਗ ਕੀ ਵਾਰ ਮਹਲਾ ੪
7. ਰਾਣੇ ਕੈਲਾਸ਼ ਤਥਾ ਮਾਲਦੇ ਦੀ ਧੁਨੀ ਉੱਤੇ ਵਾਰ ਮਲ੍ਹਾਰ ਕੀ ਮਹਲਾ ੧
8. ਮੂਸੇ ਕੀ ਵਾਰ ਦੀ ਧੁਨੀ ਉੱਤੇ ਕਾਨ੍ਹੜੇ ਦੀ ਵਾਰ ਮਹਲਾ ੪
9. ਸਕੰਦਰ ਇਬਰਾਹਮ ਦੀ ਧੁਨੀ ਕਿਤੇ ਨਹੀਂ ਵਰਤੀ ਗਈ।

ਸ੍ਰੀ ਗੁਰੂ ਹਰ ਗੋਬਿੰਦ ਸਹਿਬ ਸੰਨ 1595 ਵਿਚ ਪੈਦਾ ਹੋਏ ਅਤੇ ਸੰਨ 1645 ਵਿੱਚ ਜੋਤੀ ਜੋਤ ਸਮਾ ਗਏ। ਭਾਈ ਨੱਥਾ ਤੇ ਅਬਦੁੱਲਾ ਨੇ (ਅਮਰ ਨਾਮਾ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 7 ਅਕਤੂਬਰ ਸੰਨ 1708 ਨੂੰ ਉਹਨਾਂ ਦੇ ਅਕਾਲ ਚਲਾਣੇ ਤੋਂ ਇੱਕ ਦਿਨ ਪਿੱਛੋਂ 8 ਅਕਤੂਬਰ ਸੰਨ 1708 ਨੂੰ ਲਿਖਿਆ ਹੈ। ਦੋਵੇਂ ਗੁਰੂ ਸਾਹਿਬਾਨ ਦਾ ਅਕਾਲ ਚਲਾਣੇ ਦਾ ਫ਼ਰਕ 64 ਸਾਲ ਬਣਦਾ ਹੈ। ਇਸ ਤੋਂ ਨਿਰਣਾ ਕਰ ਸਕਦੇ ਹਾਂ ਕਿ ਜੇ ਗੁਰੂ ਹਰਿ ਗੋਬਿੰਦ ਦੀ ਮੌਤ ਵੇਲੇ ਭਾਈ ਨੱਥ ਮਲ 20-25 ਸਾਲ ਦੇ ਨੇੜੇ ਤੇੜੇ ਹੋਣ ਤਾਂ ਅਮਰਨਾਮਾ ਉਸਨੇ 90 ਸਾਲ ਦੀ ਉਮਰ ਦੇ ਲਗ ਭਗ ਲਿਖਿਆ ਹੋਵੇਗਾ ਉਸਨੇ ਕਿੱਥੇ ਤੇ ਕਦੋਂ ਵਫ਼ਾਤ ਪਾਈ, ਇਹ ਗੱਲ ਅਜੇ ਖੋਜ ਦੀ ਮੁਥਾਜ ਹੈ।

ਸੰਨ 1946 ਵਿੱਚ ਮਹਾਰਾਜਾ ਪਟਿਆਲਾ ਸ. ਯਾਦਵਿੰਦਰ ਸਿੰਘ ਦਾ ਮਾਮਾ ਸ. ਗਿਆਨ ਸਿੰਘ ਰਾੜੇਵਾਲ਼ਾ ਰਿਆਸਤ ਪਟਿਆਲਾ (ਪਿਛੋਂ ਪੈਪਸੂ ) ਦਾ ਮੁੱਖ ਮੰਤਰੀ ਸੀ।ਉਸਦੇ ਡਰਾਈਵਰ ਦਾ ਨਾਮ ਫ਼ੱਤਾ ਸੀ । ਫ਼ੱਤਾ ਤੇ ਬਰਕਤ ਦੋਵੇਂ ਚਚੇਰੇ ਭਰਾ ਸਨ। ਓਹਨਾਂ ਦਿਨਾਂ ਵਿੱਚ ਪਟਿਆਲੇ ਤੋਂ ਇੱਕ ਅਖ਼ਬਾਰ 'ਪ੍ਰਕਾਸ਼' ਨਿਕਲਦਾ ਸੀ ਜਿਸ ਦੇ ਸੰਪਾਦਕ ਸ.ਗੁਰਦਿੱਤ ਸਿੰਘ ਸਨ ਜਿਨਾਂ ਨੇ ਭਾਈ ਫੱਤੇ ਪਾਸੋਂ ਸਨ 1946 ਵਿੱਚ ਭਾਈ ਨੱਥਮਲ ਦੀ ਪੁਸਤਕ 'ਅਮਰਨਾਮਾ' ਦੇ ਖਰੜੇ ਦਾ ਉਤਾਰਾ ਪਰਾਪਤ ਕੀਤਾ ਸੀ । ਫ਼ੱਤੇ ਨੇ ਆਪਣਾ ਕੁਰਸੀ ਨਾਮਾ ਇਸ ਪ੍ਰਕਾਰ ਦੱਸਿਆ ਹੈ :

<u>ਕੁਰਸੀ ਨਾਮਾ ਭਾਈ ਨੱਥਾ ਢਾਡੀ</u>

ਪਿੰਡ ਸੂਰ ਸਿੰਘ ਜ਼ਿਲ੍ਹਾ ਅੰਮ੍ਰਿਤਸਰ

ਭਾਈ ਨੱਥਾ ਢਾਡੀ



ਭਾਈ ਹੁੱਲੜ



ਭਾਈ ਰਾਹੀਆ



ਭਾਈ ਲਖਦਰਿਆ



ਭਾਈ ਜਸ ਦਰਿਆ



ਭਾਈ ਖ਼ਜ਼ਾਨਾ



ਭਾਈ ਪਸ਼ੌਰਾ



ਭਾਈ ਵਲਾਇਤ



ਭਾਈ ਫੱਤਾ

ਫੱਤੇ ਅਨੁਸਾਰ ਨੱਥਾ ਤੇ ਅਬਦੁੱਲਾ ਮਸੇਰ ਭਰਾ ਸਨ। ਨੱਥਮੱਲ ਗੁਰੂ ਹਰਗੋਬਿੰਦ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਵਿੱਚ ਸੰਨ 1708 ਵਿੱਚ ਅਕਾਲ ਚਲਾਣੇ ਤੋਂ ਇੱਕ ਸਾਲ ਪਿਛੋਂ ਜੀਵਤ ਰਿਹਾ ਤੇ ਗੁਰੂ ਜੀ ਨਾਲ਼ ਸਫ਼ਰ ਵੇਲ਼ੇ ਅਤੇ ਜੋਤੀ ਜੋਤ ਸਮਾਉਣ ਵੇਲ਼ੇ ਉਹ ਨੰਦੇੜ ਵਿੱਚ ਮੌਜੂਦ ਸੀ ਤੇ ਉਥੋਂ ਇਹ ਅਮਰਨਾਮਾ ਪੁਸ਼ਤ-ਦਰ-ਪੁਸ਼ਤ ਫੱਤੇ ਤੱਕ ਪੁਜਿਆ ਸੀ। ਇਸ ਦਾ ਹਵਾਲਾ ਪੁਸਤਕ ਦੇ ਸ਼ੇਅਰ ਨੰਬਰ 139 ਅਤੇ 145 ਵਿੱਚ ਮਿਲਦਾ ਹੈ। ਅਮਰਨਾਮਾ ਦੀ ਅਸਲ ਲਿਖਤ ਉਸ ਪੋਥੀ ਵਿੱਚ ਦਰਜ ਹੈ ਜੋ ਫੱਤੇ ਪਾਸ ਹੈ ਤੇ ਗੁਰਮੁਖੀ ਲਿੱਪੀ ਵਿੱਚ ਹੈ।

ਇਹਨਾਂ ਮੀਰਾਂ ਦੀ ਪ੍ਰਸਿੱਧ ਪੁਸਤਕ 'ਅਮਰਨਾਮਾ' ਦੇ ਆਰੰਭ ਤੇ ਅੰਤ ਵਿੱਚ ਲਿਖੇ ਵਾਕਾਂ ਤੋਂ ਇੰਝ ਲਗਦਾ ਹੈ ਕਿ ਓਹ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਹੈ ਪਰ ਗਹੁ ਨਾਲ਼ ਵਾਚਣ ਤੋਂ ਸਪਸ਼ਟ ਹੈ ਕਿ ਇਹ ਲਿਖਤ ਨੱਥਮੱਲ ਤੇ ਅਬਦੁਲ ਦੀ ਹੀ ਹੈ ਕੇਵਲ ਪੋਥੀ ਦਾ ਮੁੱਲ ਜਾਂ ਮਰਤਬਾ ਵਧਾਉਣ ਲਈ ਇਸਨੂੰ 'ਪਾਤਸ਼ਾਹੀ 10' ਨਾਲ਼ ਜੋੜ ਦਿੱਤਾ ਹੈ ਇੱਹ ਗੱਲ 'ਗੁਰੂ', 'ਸਤਿਗੁਰੂ' ਸ਼ਬਦਾਂ ਤੋਂ ਵੀ ਸ਼ਪਸਟ ਹੋ ਜਾਂਦੀ ਹੈ। ਇੱਕ ਗੱਲ ਹੋਰ ਕਿ ਜੇ ਗੁਰੂ ਸਾਹਿਬ ਦੀ ਫ਼ਾਰਸੀ ਰਚਨਾ 'ਜ਼ਫ਼ਰਨਾਮਾ' ਦੀ ਫ਼ਾਰਸੀ ਭਾਸ਼ਾ ਨੂੰ 'ਅਮਰਨਾਮਾ' ਦੀ ਫ਼ਾਰਸੀ ਭਾਸ਼ਾ ਨਾਲ ਮੇਲੀਏ ਤਾਂ ਗੱਲ ਸਾਫ਼ ਹੋ ਜਾਂਦੀ ਹੈ ਕਿ ਦੋਵਾਂ ਨਾਮਿਆਂ ਦੀਆਂ ਭਾਸ਼ਾਵਾਂ ਵਿੱਚ ਕਾਫ਼ੀ ਅੰਤਰ ਦਿਸ ਪੈਂਦਾ ਹੈ। ਜ਼ਫ਼ਰਨਾਮਾ ਵਿੱਚ

ਆਲਮਾਨਾ ਵਿਚਾਰ ਹਨ ਜਦ ਕਿ ਅਮਰਨਾਮਾ ਉਸ ਦੇ ਟਾਕਰੇ ਵਿਚ ਤੁਕਬੰਦੀ ਜਿਹੀ ਲਗਦੀ ਹੈ ਜਿਵੇਂ ਕਈ ਭੱਟ ਜਾਂ ਗੁਮੰਤਰੀ ਰੁਪਿਆ ਮਿਲਣ ਤੇ ਤਰੁੰਤ ਹੀ ਰੁਪਿਆ ਦੇਣ ਵਾਲ਼ੇ ਦਾ ਜਸ ਕਵਿਤਾਵਾਂ ਦੀਆਂ ਦੋ ਚਾਰ ਤੁਕਾਂ ਵਿੱਚ ਜੋੜ ਦਿੰਦੇ ਹਨ। ਇਸ ਤੋ ਉਪਰੰਤ ਢਾਡੀਆਂ ਦੀ ਗੁਰੂ ਘਰ ਵਿੱਚ ਲੋੜ ਨੂੰ ਬਹੁਤ ਸਾਰੇ ਸ਼ੇਅਰਾ ਵਿੱਚ ਦੋਹਰਾਇਆ ਗਿਆ ਹੈ ਜਿਸ ਤੋਂ ਇਸ ਦਾ ਰਚਨਹਾਰਾ ਢਾਡੀ ਹੀ ਸਿੱਧ ਹੋ ਜਾਂਦਾ ਹੈ ਗੁਰੂ ਸਾਹਿਬ ਨਹੀਂ। ਅਮਰਨਾਮਾ ਦਾ ਫ਼ਾਰਸੀ ਭਾਸ਼ਾ ਵਿੱਚ ਲਿਖਣ ਦਾ ਕਾਰਨ ਸਪਸ਼ਟ ਹੈ ਕਿ ਨੱਥਮੱਲ ਇਸ ਭਾਸ਼ਾ ਦਾ ਮਾਹਰ ਸੀ।

ਪੁਸਤਕ ਅਮਰਨਾਮਾ ਲਿਖਣ ਦੀ ਤਾਰੀਖ਼ ਜੋ ਅੰਤ ਵਿੱਚ ਦਿੱਤੀ ਹੈ ਓਹ ਸਾਲ ਸੰਨ 1708 ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਹੈ। ਗੁਰੂ ਜੀ ਕੱਤਕ ਸ਼ੁਦੀ 5 ਮੁਤਾਬਕ 6 ਕੱਤਕ ਸੰਮਤ 1765 ਬਿਕ੍ਰਮੀ ਅਨੁਸਾਰ 7 ਅਕਤੂਬਰ ਸੰਨ 1708 ਨੂੰ ਚੜ੍ਹਾਈ ਕਰ ਗਏ ਸਨ। ਅਮਰਨਾਮਾ ਗੁਰੂ ਜੀ ਦੇ ਚਲਾਣੇ ਤੋਂ ਕੁੱਝ ਦਿਨਾਂ ਅੰਦਰ ਹੀ ਲਿਖਿਆ ਲਗਦਾ ਹੈ। ਸ਼ੇਅਰ ਨੰ: 62 ਤੇ 63 ਵਿੱਚ ਸਦੀਵੀ ਰਹਿਣ ਵਾਲ਼ੀ ਥਾਂ ਦਾ ਗੁਰੂ ਜੀ ਦਾ ਇਰਾਦਾ ਪ੍ਰਗਟਾਇਆ ਹੈ ਅਤੇ ਢਾਡੀਆਂ ਦੀਆਂ ਵਾਰਾਂ ਸੁਣਦੇ ਰਹਿਣ ਵੱਲ ਇਸ਼ਾਰਾ ਕੀਤਾ ਹੈ। ਗੁਰੂ ਹਰਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਸਮਾਂ ਫ਼ਰਕ 64 ਸਾਲ ਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿੱਚ 52 ਕਵੀ ਤੇ ਲਿਖਾਰੀ ਸਨ ਜਿਨ੍ਹਾਂ ਵਿੱਚੋਂ ਇੱਕ 'ਸੈਨਾਪਤਿ' ਸੀ ਜਿਸ ਨੇ ਆਪਣੀ ਰਚਨਾ 'ਗੁਰਸੋਭਾ' ਵਿੱਚ ਪਿੱਛੇ 'ਜਾਪ' ਦਰਜ ਕੀਤਾ ਗੁਰ ਸੋਭਾ ਮੇਂ ਲਿਖਿਆ ਹੈ ਤੇ 'ਅਮਰਨਾਮਾ' ਦੇ ਪਿੱਛੇ ਵੀ ਇਹੋ ਲਿਖਿਆ ਹੈ ਜਿਸ ਤੋਂ ਸਿੱਧ ਹੁੰਦਾ ਹੈ ਕਿ 'ਅਮਰਨਾਮਾ' 'ਗੁਰਸੋਭਾ' ਗ੍ਰੰਥ ਤੋਂ ਪਿੱਛੋਂ ਲਿਖਿਆ ਗਿਆ ਹੋਣਾ ਹੈ ਜਦਕਿ ਗੁਰਸੋਭਾ ਗ੍ਰੰਥ ਲਿਖਿਆ ਹੀ ਗੁਰੂ ਸਾਹਿਬ ਦੀ ਮੌਤ ਪਿਛੋਂ ਹੈ।

ਇਹ 'ਅਮਰਨਾਮਾ ' ਜੇ ਫੱਤੇ ਪਾਸੋਂ ਨਾਂ ਲਿਖਾ ਲਿਆ ਹੁੰਦਾ ਤਾਂ ਸੰਨ 1947 ਪਿਛੋਂ ਇਸਨੇ ਵੀ ਨਹੀਂ ਸੀ ਮਿਲਣਾ ਕਿਉਂਕਿ ਫ਼ੱਤੇ ਦੀ ਹੁਣ ਕੋਈ ਉੱਘ ਸੁੱਘ ਨਹੀਂ ਮਿਲ਼ਦੀ। ਮੇਰੇ ਪਿੰਡ ਲਾਗੇ ਪਿੰਡ ਸਰਵਰਪੁਰ ਵਿੱਚ ਅਜੇ ਵੀ ਦੋ ਮੀਰ ਘਰਾਣੇ ਰਹਿੰਦੇ ਹਨ ਜਿਨ੍ਹਾਂ ਪਾਸੋਂ ਮੈਨੂੰ ਕੇਵਲ ਇੰਨੀ ਹੀ ਸੂਹ ਮਿ਼ਲੀ ਹੈ ਕਿ ਸੰਨ 1947 ਵਿੱਚ ਫ਼ੱਤਾ ਪਾਕਿਸਤਾਨ ਚਲਿਆ ਗਿਆ ਸੀ। ਪਾਕਿਸਤਾਨੋਂ ਪਤਾ ਕਰਨ ਤੇ ਉਸਦੀ ਕੋਈ ਸੂਹ ਨਹੀਂ ਮਿ਼ਲੀ। ਕੁੱਝ-ਕੁੱਝ ਇਹ ਵੀ ਪਤਾ ਚਲਿਆ ਹੈ ਕਿ ਫ਼ੱਤਾ ਖੰਨੇ ਨੇੜੇ ਪਿੰਡ ਭੜੀ ਆਣ ਵੱਸਿਆ ਸੀ ਪਰ ਪਤਾ ਸਤਾ ਹੁਣ ਉਥੋਂ ਵੀ ਅਲੋਪ ਹੈ।

ਨੱਥਮੱਲ ਦਾ ਅਮਰਨਾਮਾ ਉਹਨਾਂ ਦੇ ਗੁਰੂ ਘਰ ਦੇ ਢਾਡੀ ਹੋਣ ਕਰਕੇ ਹੀ ਮਹਾਨਤਾ ਨਹੀਂ ਰੱਖਦਾ ਸਗੋਂ ਇਸਦੀ ਮਹਾਨਤਾ ਇਸ ਵਿੱਚ ਆਏ ਵਸਤੂ ਕਰਕੇ ਵੀ ਹੈ ਜਿਸ ਨੇ ਉਸਦੇ ਅੱਖੀਂ ਵੇਖੇ ਤੇ ਕੰਨੀ ਸੁਣੇ ਹਾਲਾਤ ਦੇ ਆਧਾਰ ਤੇ ਇਸਨੂੰ ਇਤਿਹਾਸਿਕ ਵਸਤੂ ਬਣਾ ਦਿੱਤਾ ਹੈ।

ਅਮਰਨਾਮਾ ਮੁਤਾਬਕ ਗੁਰੂ ਜੀ ਦਾ ਬੰਦੇ ਨਾ਼ਲ ਮੇ਼ਲ ਸੂਰਜ ਗ੍ਰਹਿਣ ਵਾਲ਼ੇ

ਦਿਨ 3 ਅੱਸੂ ਸੰਮਤ 1765 ਬਿਕ੍ਰਮੀ, 3 ਸਤੰਬਰ ਸੰਨ 1708 ਈ: ਮੁਤਾਬਕ 28 ਜਮਾਦੀ ਉਲਆਖ਼ਰ 1120 ਹਿਜਰੀ ਨੂੰ ਹੋਇਆ। ਅਮਰਨਾਮਾ ਜੋ ਤੱਤ ਸਾਹਮਣੇ ਲਿਆਉਂਦਾ ਹੈ ਉਹਨਾਂ ਦਾ ਮੁਖ਼ਤਸਰ ਜਿਹਾ ਵੇਰਵਾ ਇਸ ਪ੍ਰਕਾਰ ਹੈ:

1. ਗੁਰੂ ਜੀ ਨੇ ਗੋਦਾਵਰੀ ਦਰਿਆ ਕੰਢੇ ਇੱਕ ਕ਼ਬਰਸਤਾਨ ਵਿੱਚ ਆਪਣੇ ਤੰਬੂ ਗੱਡ ਕੇ ਡੇਰਾ ਲਾਇਆ ਜਿਸ ਤੇ ਮੁਸਲਮਾਨਾਂ ਨੇ ਸ਼ੋਰ ਮਚਾਇਆ।

2.ਬੰਦੇ ਨਾਲ਼ ਪਹਿਲਾਂ ਮੇਲ ਸੂਰਜ ਗ੍ਰਹਿਣ ਵਾਲ਼ੇ ਦਿਨ ਹੋਇਆ।

3. ਬੰਦੇ ਦੇ ਸ਼ਕਤੀਸ਼ਾਲੀ ਬੀਰਾਂ ਤੇ ਪਰਾਸ਼ੀਰਕ ਸ਼ਕਤੀਆਂ ਨਾਲ਼ ਖ਼ਾਲਸੇ ਦੀਆਂ ਜ਼ੋਰਦਾਰ ਝੜਪਾਂ ਹੋਈਆ ਜਿਨ੍ਹਾਂ ਵਿੱਚ ਗੁਰੂ ਖ਼ਾਲਸੇ ਦੀ ਜਿੱਤ ਹੋਈ ਤੇ ਬੰਦਈ ਹਾਰ ਗਏ।

4. ਹਿੰਦੂ ਵਿਚਾਰ ਵਾਲ਼ੇ ਲੋਕਾਂ ਦਾ ਮੁਗ਼ਲ ਬਾਦਸ਼ਾਹ ਪਾਸ ਫ਼ਰਿਆਦ ਕਰਨਾ ਪਰ ਬਾਦਸ਼ਾਹ ਦਾ ਕੋਈ ਧਿਆਨ ਨਾ ਦੇਣਾ ਤੇ ਲੋਕਾਂ ਦਾ ਸ਼ਰਮਿੰਦੇ ਹੋ ਕੇ ਵਾਪਸ ਪਰਤਣਾ। ਕਿਉਂਕਿ ਸੰਨ 1707 ਵਿੱਚ ਔਰੰਗਜ਼ੇਬ ਦੀ ਮੌਤ ਪਿਛੋਂ ਬਹਾਦਰ ਸ਼ਾਹ ਭਾਰਤ ਦਾ ਬਾਦਸ਼ਾਹ ਬਣ ਗਿਆ ਸੀ ਜੋ ਔਰੰਗਜ਼ੇਬ ਦਾ ਪੁੱਤਰ ਸੀ ਅਤੇ ਭਾਈ ਨੰਦ ਲਾਲ 'ਗੋਯਾ' ਵੀ ਸ਼ਾਹ ਦੇ ਨਾਲ਼ ਹਾਜ਼ਰ ਸੀ। ਬਹਾਦਰ ਸ਼ਾਹ ਗੁਰੂ ਜੀ ਦਾ ਗੂਹੜਾ ਮਿੱਤਰ ਬਣ ਗਿਆ ਸੀ।

5. ਗੁਰੂ ਜੀ ਦਾ ਦੁਰਕਾਰੇ ਤੇ ਡਰਪੋਕ ਬਣੇ ਲੋਕਾ ਨੂੰ ਖੁੱਲ੍ਹ ਕੇ ਦਾਨ ਦੇਣਾ।

6. ਬਾਦਸ਼ਾਹ ਵੱਲੋਂ ਗੁਰੂ ਜੀ ਨੂੰ ਦਿੱਤਾ ਮੋਤੀ ਦਰਿਆ ਭੇਟ ਕਰਨਾ ਤੇ ਸ਼ਾਹ ਦਾ ਹੈਰਾਨ ਹੋਣਾ।

7. ਬੰਦੇ ਦੀਆਂ ਬੱਕਰੀਆਂ ਝਟਕਾ ਕੇ ਤੇ ਰਿਨ੍ਹ ਸੰਵਾਰ ਕੇ ਗ਼ਰੀਬ ਲੋਕਾਂ ਨੂੰ ਛਕਾ ਦੇਣਾ।

8. ਬੰਦੇ ਦੇ ਡੇਰੇ ਵਿੱਚ ਜਾ ਕੇ ਉਸਦੇ ਪਲੰਘ ਤੇ ਬੈਠ ਜਾਣਾ ਤੇ ਉਸਨੂੰ ਆਪਣੇ ਜਲਾਲ ਸਦਕਾ ਪੈਰਾਂ ਤੇ ਡਿਗੱਣ ਲਈ ਮਜਬੂਰ ਕਰਨਾ।

9. ਬੰਦੇ ਨੂੰ ਸਭ ਪਖੰਡ ਤੇ ਕਰਾਮਾਤਾਂ ਤਿਆਗ ਕੇ ਬੰਦਾ ਬਣਨ ਦਾ ਉਪਦੇਸ਼ ਦੇਣਾਂ ਅਤੇ ਉਸਨੂੰ ਅੰਮ੍ਰਿਤ ਛਕਾ ਕੇ ਉਸਦਾ ਨਾਉਂ ਲਛਮਣ ਦੇਵ ਤੋਂ ਗੁਰਬਖਸ਼ ਸਿੰਘ ਰੱਖਣਾ ਅਤੇ 'ਬੰਦਾ ਬਹਾਦਰ' ਦਾ ਖ਼ਤਾਬ ਦੇ ਕੇ ਮੁਗ਼ਲਾਂ ਨਾਲ਼ ਬੀਤੇ ਦਾ ਸਾਰਾ ਵੇਰਵਾ ਦੇ ਕੇ ਪੰਜ ਸਿੰਘਾਂ ਨਾਲ਼ ਅਤਿਆਚਾਰ ਨੂੰ ਠਲ੍ਹ ਪਾਉਣ ਲਈ ਪੰਜਾਬ ਘੱਲਣਾ।

10. ਗੁਰੂ ਜੀ ਦਾ ਅਪਣੇ ਪਿੱਛੋਂ ਅਡੋਲ ਚਿੱਤ ਰਹਿ ਕੇ ਗੁਰਬਾਣੀ ਦਾ ਕੀਰਤਨ ਕਰਨ ਤੇ ਕਰਾਉਣ ਦਾ ਉਪਦੇਸ਼ ਦੇਣਾ ਅਤੇ ਬ੍ਰਹਮਣਾ ਦੇ ਕਹਿਣ ਤੇ ਅੰਧਵਿਸ਼ਵਾਸ ਦੀ ਕੋਈ ਕ੍ਰਿਆ ਨਾ ਕਰਨੀ ਤੇ ਨਾਂ ਕਿਸੇ ਭਰਮਾਂ ਭਰੀ ਰੌਹ ਰੀਤ ਤੇ ਚੱਲਣਾ ਸਗੋਂ ਉਸਦੀ ਨਖੇਧੀ ਕਰਨੀ।

11. ਸਿੰਘਾ ਨੂੰ ਢਾਡੀਆਂ ਦੀਆਂ ਵਾਰਾਂ ਸੁਣਨੰ ਲਈ ਤਾਕੀਦ ਕਰਨੀ।

12. ਸਿੰਘਾਂ ਦਾ ਭਾਵੇਂ ਉਹ ਬੱਚਾ, ਜਵਾਨ ਤੇ ਬੁਢਾ, ਕਿਸੇ ਵੀ ਉਮਰ 'ਚ

ਹੋਵੇ, ਅੰਮ੍ਰਿਤ ਛੱਕ ਕੇ ਸਿੰਘ ਸਜਣਾ।

ਅਮਰਨਾਮਾ ਤੋਂ ਪਤਾ ਚਲਦਾ ਹੈ ਕਿ ਨੱਥਮੱਲ ਤੇ ਅਬਦੁੱਲਾ ਦੋਵੇਂ ਪੜ੍ਹੇ ਲਿਖੇ ਖ਼ਾਸ ਕਰਕੇ ਫ਼ਾਰਸੀ ਭਾਸ਼ਾ ਦੇ ਚੰਗੇ ਜਾਣੂੰ ਢਾਡੀ ਸਨ। ਉਹਨਾ ਨੂੰ ਫ਼ਾਰਸੀ ਤੇ ਪੰਜਾਬੀ ਭਾਸ਼ਾਵਾ ਉੱਤੇ ਅਬੂਰ ਹਾਸਿਲ ਸੀ। ਏਸੇ ਲਈ ਨੱਥਮੱਲ ਨੇ ਅਮਰਨਾਮਾ ਫ਼ਾਰਸੀ ਭਾਸ਼ਾ ਵਿਚ ਹੀ ਲਿਖਿਆ। ਇਸ ਦੇ ਨਾਲ਼ ਇਹ ਗੱਲ ਵੀ ਮੰਨਣ ਯੋਗ ਹੈ ਕਿ ਉਸ ਸਮੇਂ ਹੀ ਗੁਰੂਮਹਾਰਾਜ ਨੇ ਇਤਿਹਾਸਕ ਚਿੱਠੀ ਔਰੰਗਜ਼ੇਬ ਨੂੰ ਫ਼ਾਰਸੀ ਭਾਸ਼ਾ ਤੇ ਮਫ਼ਊਲੁਨ, ਮਫ਼ਊਲੁਨ, ਮਫ਼ਊਲੁਨ, ਮਫ਼ਊਲ ਮਸਨਵੀ ਬਹਿਰ ਵਿੱਚ ਲਿਖੀ ਸੀ ਜਿਸ ਦਾ ਨੱਥਮੱਲ ਨੂੰ ਪੂਰਾ ਗਿਆਨ ਸੀ ਮਸਨਵੀ ਬਹਿਰ ਦਾ ਉਸ ਵੇਲ਼ੇ ਆਮ ਰਿਵਾਜ ਸੀ। ਮੈਂ ਸਮਝਦਾ ਹਾਂ ਕਿ ਸ਼ਾਇਦ ਏਸੇ ਕਰਕੇ ਨੱਥਮੱਲ ਨੇ ਵੀ 'ਅਮਰਨਾਮਾ' ਲਈ ਏਹੋ ਬਹਿਰ ਅਪਣਾਇਆ। ਨਾਲ਼ੇ ਭਾਈ ਨੰਦ ਲਾਲ ਗੋਯਾ ਨੇ ਵੀ ਅਪਣੀ ਪ੍ਰਸਿੱਧ ਮਸਨਵੀ 'ਜ਼ਿੰਦਗੀ ਨਾਮਾ' ਲਈ ਵੀ ਏਸੇ ਬਹਿਰ ਨੂੰ ਅਪਣਾਇਆ ਹੈ।

ਅਮਰਨਾਮਾ ਵਿਚ ਕੁੱਲ 146 ਸ਼ੇਅਰ ਹਨ। ਜੋ ਹਨ ਤਾਂ ਸਾਰੇ ਫ਼ਾਰਸੀ ਭਾਸ਼ਾ ਵਿੱਚ ਪਰ ਕਈ ਥਾਵਾਂ ਤੇ ਸਪਸ਼ਟਤਾ ਵੱਲ ਬਹੁਤਾ ਧਿਆਨ ਨਹੀਂ ਰਖਿੱਆ ਗਿਆ।ਖ਼ੈਰ ਕੁਝ ਵੀ ਹੋਵੇ 'ਅਮਰਨਾਮਾ' ਵੀ ਇੱਕ ਬਹੁਮੱਲੀ ਦਸਤਾਵੇਜ਼ ਹੈ ਜੋ ਗੁਰੂ ਦੇ ਨੰਦੇੜ ਵਿੱਚ ਵਿਚਰਨ ਤੇ ਬੰਦਾ ਬੈਰਾਗੀ ਨਾਲ਼ ਡਰਾਮਾਈ ਮੁਲਾਕ਼ਾਤ ਦਾ ਖ਼ੂਬਸੂਰਤ ਤੇ ਯਥਾਰਥਕ, ਇਤਿਹਾਸਕ ਤੇ ਕਾਵਿਮਈ ਸ਼ਾਬਦਿੱਕ ਚਿੱਤਰ ਹੈ।

ਨੱਥਮੱਲ਼ ਇੱਕ ਥਾਂ ਆਪ ਵੀ ਕਹਿੰਦਾ ਹੈ ਕਿ ਮੈਂ ਸਿੱਘਾਂ ਦੀ ਚੋਖੀ ਕਵਿਤਾ ਲਿੱਖੀ ਹੈ । ਇਸ ਕਵਿਤਾ ਦਾ ਨਾਉਂ 'ਅਮਰਨਾਮਾ' ਰਖਿੱਆ ਹੈ ਕਿਉਂਕਿ ਇਹ ਅਮਰ ਰਹਿਣ ਵਾ਼ਲੀ ਵਸਤੂ ਹੈ ਤੇ ਇਹ ਨਾਉਂ ਢਾਡੀ ਲਈ ਖ਼ੂਬ ਫਬਦਾ ਹੈ।

ਅੰਤ ਵਿਚ ਮੈਂ ਭਾਈ ਨੱਥਮੱਲ ਢਾਡੀ ਅਤੇ ਉਸਦੇ ਸਾਥੀ ਅਬਦੁੱਲਾ ਜਿੰਨ੍ਹਾਂ ਨੂੰ ਗੁਰੂ ਮਹਾਰਾਜ ਦੇ ਅੰਤਮ ਸਮੇਂ ਤੱਕ ਦਰਸ਼ਨ ਕਰਨ ਦਾ ਸ਼ਰਫ਼ ਹਾਸਿਲ ਹੋਇਆ ਹੈ ਅਤੇ ਉਹਨਾਂ ਦੀ ਕ਼ਲਮ ਨੂੰ ਜਿਸ ਨਾ਼ਲ ਇਹ ਇਤਿਹਾਸਕ ਦਸਤਾਵੇਜ਼ 'ਅਮਰਨਾਮਾ' ਰਚਿਆ, ਸਲਾਮ ਕਰਦਾ ਹਾਂ।

–O–

# ਭਾਈ ਮੁਸ਼ਕੀ ਅਤੇ ਭਾਈ ਛਬੀਲਾ

ਸਨ 1675 ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਚਾਂਦਨੀ ਚੌਕ ਦਿੱਲੀ ਵਿੱਚ ਜਦੋਂ ਸ਼ਹੀਦ ਕਰ ਦਿੱਤਾ ਗਿਆ ਤਾਂ ਉਸ ਵੇਲੇ ਉਹਨਾਂ ਦੇ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ 9 ਸਾਲ ਦੀ ਸੀ। ਭਾਵੇਂ ਉਮਰ ਨਿਆਣੀ ਸੀ ਪਰ ਤੀਖਣ ਬੁੱਧੀ ਨੇ ਹਰ ਪਖੋਂ ਹਾਲਾਤ ਦਾ ਜਾਇਜ਼ਾ ਲੈ ਕੇ ਸਿੱਟਾ ਕੱਢਿਆ ਕਿ ਜਦ ਤੱਕ ਤੁਅਸਬੀ ਮੁਸਲਮਾਨ ਅਤੇ ਉਹਨਾਂ ਦੇ ਟੁੱਕਰ ਬੋਚ ਪਹਾੜੀ ਰਾਜਿਆਂ, ਬੇ-ਅਣਖ ਜਗੀਰਦਾਰਾਂ ਅਤੇ ਠਾਕਰਾਂ ਪਾਸੋਂ ਲਤਾੜੀ ਜਾਂਦੀ ਤੇ ਨਿਆਸਰਾ ਹੋਈ ਗ਼ਰੀਬ ਜਨਤਾ ਨੂੰ ਅਣਖ ਨਾਲ ਜਿਉਣ ਦੀ ਜਾਂਚ ਨਹੀਂ ਸਿਖਾਈ ਜਾਂਦੀ, ਏਨੀ ਵੱਡੀ ਮੁਗ਼ਲ ਸਰਕਾਰ ਨਾਲ ਇਕੱਲਿਆਂ ਟੱਕਰ ਲੈਣੀ ਔਖੀ ਹੋਵੇਗੀ। ਅਜਿਹੀ ਸਥਿੱਤੀ ਦੇ ਮੱਦੇ-ਨਜ਼ਰ ਗੁਰੂ ਜੀ ਨੇ ਫ਼ੈਸਲਾ ਕਰ ਲਿਆ ਕਿ ਆਪਣੇ ਮੰਤਵ ਨੂੰ ਪੂਰਾ ਕਰਨ ਲਈ ਕਿਸੇ ਨਿਵੇਕਲੀ ਜਿਹੀ ਥਾਂ ਛੇ ਕੁੱਝ ਸਮਾਂ ਬਿਤਾ ਕੇ ਤਿਆਰੀ ਅਰੰਭੀ ਜਾਵੇ। ਡੂੰਘੀ ਸੋਚ ਵਿਚਾਰ ਪਿੱਛੋਂ ਨਾਹਣ ਰਿਆਸਤ ਦੇ ਰਾਜੇ ਮੇਦਨੀ ਪਰਕਾਸ਼ ਦੀ ਬੇਨਤੀ ਤੇ ਸੰਨ 1683 ਵਿੱਚ ਗੁਰੂ ਜੀ ਨੇ ਜਮਨਾਂ ਨਦੀ ਦੇ ਕੰਢੇ ਇੱਕ ਅਤੀ ਰਮਣੀਕ ਥਾਂ ਉੱਤੇ ਰਹਿਣਾ ਅਰੰਭ ਕਰ ਦਿੱਤਾ ਤੇ ਉਸ ਥਾਂ ਦਾ ਨਾਉਂ ਪੌਂਟਾ (ਪਾਉਂਟਾ) ਰੱਖਿਆ।

ਭਾਈ ਕਾਹਨ ਸਿੰਘ ਨਾਭਾ, ਮਹਾਨ ਕੋਸ਼ ਦੇ ਪੰਨਾਂ 767 ਉੱਤੇ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨਾਹਨ ਦੇ ਰਾਜੇ ਤੋਂ ਕਿਆਰ ਦੂਨ ਵਿੱਚ ਜ਼ਮੀਨ ਲੈ ਕੇ ਸੰਮਤ 1742 ਵਿੱਚ ਜਮਨਾ ਦੇ ਕਿਨਾਰੇ ਇੱਕ ਕ਼ਿਲਾ ਬਣਾਇਆ ਜਿਸ ਦਾ ਨਾਂ ਪਾਂਵਟਾ ਰੱਖਿਆ। ਭੰਗਾਣੀ ਦੀ ਜੰਗ ਇਸ ਕ਼ਿਲੇ ਵਿੱਚ ਰਹਿਣ ਸਮੇਂ ਹੀ ਹੋਈ ਜਿਸ ਦਾ ਜ਼ਿਕਰ ਵੱਚਿਤਰ ਨਾਟਕ ਦੇ ਅੱਠਵੇ ਅਧਿਆਇ ਵਿੱਚ ਆਉਂਦਾ ਹੈ।

ਭਾਈ ਸੰਤੋਖ ਸਿੰਘ ਨੇ ਲਿਖਿਆ ਹੈ :

'ਪਾਵ ਟਿਕਿਯੋ ਸਤਿਗੁਰੂ ਕੇ ਆਨੰਦ ਪੁਰ ਤੇ ਆਇ।
ਨਾਮ ਧਰਿਯੋ ਜਿਸ ਪਾਂਵਟਾ ਸਭ ਦੇਸਣ ਪ੍ਰਗਟਾਏ।'

(ਗੁਰ ਪ੍ਰਤਾਪ ਸੂਰਜ ਗਰੰਥ)

ਭਾਗਵਤ ਦੇ ਦਸਵੇਂ ਸੁਗੰਧ ਦਾ ਅਨੁਵਾਦ ਵੀ ਪਾਂਵਟਾ ਰਹਿੰਦੇ ਸਮੇਂ ਹੋਇਆ:

' ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ।
ਅਵਰ ਵਾਸਨਾ ਨਾਹਿ ਪ੍ਰਭੁ ਧਰਮ ਯੁੱਧ ਕੇ ਚਾਇ।
ਸਤ੍ਰੈ ਸੈ ਪੈਤਾਲਿ ਮੇਂ ਸਾਵਨ ਸੁਦਿ ਤਿਥਿ ਦੀਪ।
ਨਗਰ ਪਾਂਵਟਾ ਸੁਭ ਕਰਨ ਜਮਨਾ ਬਹੇ ਸਮੀਪ।

(ਕ੍ਰਿਸ਼ਨ ਅਵਤਾਰ ਪੰਨਾ 2399)

ਆਪਣੇ ਉਲੀਕੇ ਪ੍ਰੋਗਰਾਮ ਦੀ ਪੂਰਤੀ ਲਈ ਗੁਰੂ ਜੀ ਨੇ ਆਪਣੇ ਪੈਰੋਕਾਰਾਂ ਦੀ ਮਨੋਬਿਰਤੀ ਬਦਲ ਕੇ ਤੇ ਉਹਨਾਂ ਵਿੱਚ ਦਲੇਰਾਨਾਂ ਅਤੇ ਬਹਾਦਰਾਨਾ ਸਪਿਰਟ

ਪੈਦਾ ਕਰਨ ਵੱਲ ਧਿਆਨ ਦਿੱਤਾ ਕਿ ਰੁਪਏ ਪੈਸੇ ਲਿਆਉਣ ਦੀ ਬਜਾਏ ਉਹ ਵਧੀਆ ਘੋੜੇ ਤੇ ਹਥਿਆਰ ਲੈ ਕੇ ਆਉਣ ਤਾਂ ਜੋ ਸਵੈ ਰੱਖਿਆ ਦਾ ਪੂਰਾ ਪ੍ਰਬੰਧ ਹੋ ਸਕੇ। ਦੁਸ਼ਮਣ ਦਾ ਟਾਕਰਾ ਕਰਨ ਦੀ ਭਾਵਨਾਂ ਪੈਦਾ ਕਰਨ ਲਈ ਨੌਜਵਾਨਾਂ ਨੂੰ ਘੋੜ ਸਵਾਰੀ, ਨਿਸ਼ਾਨਾ ਬਾਜ਼ੀ, ਤੀਰ ਅੰਦਾਜ਼ੀ, ਨੇਜ਼ਾਬਾਜ਼ੀ, ਗੱਤਕਾ ਬਾਜ਼ੀ, ਤਲਵਾਰ ਚਲਾਉਣ ਅਤੇ ਬੰਦੂਕ਼ ਦੇ ਨਿਸ਼ਾਨੇ ਲਾਉਣ ਆਦਿੱਕ ਵਿੱਚ ਨਿਪੁੰਨ ਕੀਤਾ। ਜਿਸਮਾਨੀ ਸ਼ਕਤੀ ਦੀ ਲੋੜ ਨੂੰ ਮਹਿਸੂਸ ਕਰਦਿਆਂ ਆਟਾ, ਮਿੱਠਾ ਅਤੇ ਦੇਸੀ ਘੀ ਦੀ ਬਰਾਬਰ ਮਿਕ਼ਦਾਰ ਨਾਲ ਕੜਾਹ ਪ੍ਰਸਾਦਿ ਦੇ ਲੰਗਰ ਦਾ ਪ੍ਰਬੰਧ ਕੀਤਾ। ਇਸ ਤੋਂ ਉਪਰੰਤ 500 ਉਦਾਸੀ ਸਾਧੂਆਂ ਨੂੰ ਆਪਣੀ ਫ਼ੌਜ ਵਿੱਚ ਮਿਲਾਇਆ ਤੇ ਇਸ ਤਰ੍ਹਾਂ ਇੱਕ ਚੰਗੀ ਤਕੜੀ ਸੈਨਾਂ ਤਿਆਰ ਕਰ ਲਈ।

ਸਾਡੇ ਪ੍ਰਾਚੀਨ ਵਿਰਸੇ ਦੀ ਖੋਜ ਲਈ ਉਪਰਾਲਾ ਕਰਕੇ ਉੱਤਮ ਸਾਹਿਤ ਲਿਖਣ ਲਈ ਅਤੇ ਪੁਰਾਤਨ ਗ੍ਰੰਥਾਂ ਦੀ ਪੁਣਛ ਪੜਤਾਲ ਕਰਨ ਲਈ ਦੂਰ-ਦੂਰ ਤੋਂ ਉੱਚ ਵਿਦਵਾਨਾਂ ਨੂੰ ਨਿਮੰਤ੍ਰਤ ਕੀਤਾ ਜਿੰਨ੍ਹਾਂ ਦੀ ਗਿਣਤੀ 52 ਤੱਕ ਅੱਪੜ ਗਈ ਤੇ ਜਿਨ੍ਹਾਂ ਨੇ ਰਾਮਾਇਣ, ਮਹਾਂਭਾਰਤ ਤੇ ਪੁਰਾਣਾ ਸਿਮ੍ਰਤੀਆਂ ਵਿੱਚੋਂ ਹਿੰਦੀ ਅਤੇ ਪੰਜਾਬੀ ਭਾਸ਼ਾਵਾਂ ਵਿੱਚ ਅਨੁਵਾਦ ਕੀਤਾ ਅਤੇ ਗੁਰੂ ਜੀ ਨੇ ਆਪ ਵੀ ਬੀਰ ਰਸ ਨੂੰ ਉਭਾਰਨ ਲਈ 'ਚੰਡੀ ਦੀ ਵਾਰ' ਰਚੀ।

ਗੁਰੂ ਜੀ ਦੇਂ ਇਸ ਦਾਰੁਲਅਲੂਮ (ਯੂਨੀਵਰਸਿਟੀ) ਰੂਪੀ ਮਕਤਬ ਵਿੱਚ ਦੁਰਾਡਿਓਂ ਵਿਦਵਾਨ ਆਉਣ ਲੱਗੇ ਜਿਨ੍ਹਾਂ ਦੇ ਰਹਿਣ-ਸਹਿਣ ਤੇ ਖਾਣ-ਪੀਣ ਲਈ ਗੁਰੂ ਜੀ ਅਤੇ ਸੰਗਤ ਵੱਲੋਂ ਪੂਰਾ ਪ੍ਰਬੰਧ ਸੀ। ਇਹਨਾਂ ਵਿਦਵਾਨਾਂ ਤੋਂ ਉਪਰੰਤ ਪ੍ਰਸਿੱਧ ਰਾਗੀ ਤੇ ਢਾਡੀ ਵੀ ਆ ਕੇ ਅਪਣੀ ਹਾਜ਼ਰੀ ਲਗਵਾਉਣ ਲੱਗੇ ਤੇ ਕਵੀ ਸਭਾਵਾਂ ਵਿੱਚ ਅਪਣੇ ਜੌਹਰ ਦਿਖਾ ਕੇ ਨਿਹਾਲ ਕਰਨ ਲੱਗੇ। ਇਹਨਾ ਗੰਇਕਾਂ ਵਿੱਚ ਦੋ ਮਹਾਨ ਢਾਡੀ ਵੀ ਸਨ ਜਿਨਾਂ ਦੇ ਨਾਉਂ ਮੁਸ਼ਕੀ ਅਤੇ ਛਬੀਲਾ ਸਨ ਜੋ ਸ਼ਾਮ ਨੂੰ ਜੋਧਿਆਂ ਦੀਆਂ ਬੀਰ ਰਸੀ ਵਾਰਾਂ ਗਾ ਕੇ ਜੋਧਿਆਂ ਵਿੱਚ ਜੁੱਧ ਦਾ ਚਾਉ ਤੇ ਜੋਸ਼ ਭਰਦੇ ਸਨ। ਗੁਰੂ ਜੀ ਦੀ ਲਿੱਖੀ ਚੰਡੀ ਦੀ ਵਾਰ ਏਨੇ ਜੋਸ਼ ਨਾਲ ਗਾਉਂਦੇ ਸਨ ਕਿ ਸੁਣਨ ਵਾਲ਼ਿਆਂ ਦੇ ਤਲਵਾਰਾਂ ਚੁੱਕਣ ਲਈ ਡੌਲ਼ੇ ਫਰਕਣ ਲਾ ਦਿੰਦੇ ਸਨ। ਹਰ ਰੋਜ਼ ਹੀ ਕੋਈ ਨਾਂ ਕੋਈ ਬੀਰ ਰਸ ਭਰਪੂਰ ਵਾਰ ਗਾਉਂਦੇ ਸਨ ਪਰ ਆਰੰਭ ਉਹ ਗੁਰੂ ਜੀ ਦੀ ਲਿਖਤ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਤੋਂ ਹੀ ਕਰਦੇ ਸਨ ਜੋ ਵਾਰ ਦਾ ਮੰਗਲਾ ਚਰਨ ਹੈ:-

"ਪ੍ਰਿਥਮ ਭਗੌਤੀ ਸਿਮਰਿ ਕੈ ਗੁਰੂ ਨਾਨਕ ਲਈ ਧਿਆਇ॥
ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈ ਸਹਾਇ॥
ਅਰਜਨ ਹਰਿ ਗੋਬਿੰਦ ਨੋਂ ਸਿਮਰੌ ਸ੍ਰੀ ਹਰਿ ਰਾਇ॥
ਸ੍ਰੀ ਹਰਿ ਕ੍ਰਿਸ਼ਨ ਜੀ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥
ਤੇਗ਼ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥
ਸਭ ਥਾਈਂ ਹੋਇ ਸਹਾਇ॥"

ਅੱਜ ਵੀ ਅਸੀਂ ਦੇਖਦੇ ਹਾਂ ਕਿ ਇਸ ਪਾਉੜੀ ਨੂੰ ਖ਼ਾਲਸੇ ਦੀ ਅਰਦਾਸ ਵਿੱਚ ਪੱਕੇ ਤੌਰ ਤੇ ਸ਼ਾਮਿਲ ਕੀਤਾ ਹੋਇਆ ਹੈ। ਇਸ ਤਰ੍ਹਾਂ ਏਸੇ ਵਾਰ ਦੀ ਦੂਜੀ ਪਾਉੜੀ ਰਾਹੀਂ ਪ੍ਰਭੂ ਬੇਅੰਤ ਦਾ ਅੰਤ ਨਾ ਪਾਏ ਜਾਣ ਦੀ ਗੱਲ ਕਰਕੇ ਜਾਂ ਤਾਂ ਜੋਸ਼ ਉਭਾਰਨ ਲਈ ਚੰਡੀ ਦੀ ਵਾਰ ਨੂੰ ਹੀ ਆਪਣੀ ਗਾਇਕੀ ਦਾ ਪ੍ਰਸੰਗ ਬਣਾ ਲੈਂਦੇ ਸਨ ਤੇ ਜਾਂ ਕਈ ਵਾਰੀ ਭਗਤੀ ਰਸ ਦੇ ਜ਼ੇਰੇ ਅਸਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 22 ਵਾਰਾਂ ਵਿੱਚੋਂ ਹੀ ਅਲਾਪ ਅਰੰਭ ਦੇਂਦੇ ਸਨ ਤੇ ਨਾਮਣਾ ਖੱਟਦੇ ਰਹਿੰਦੇ ਸਨ।

ਭਾਈ ਮੁਸ਼ਕੀ ਤੇ ਛਬੀਲਾ ਕਿਥੋਂ ਦੇ ਰਹਿਣ ਵਾਲੇ ਸਨ? ਇਸ ਬਾਰੇ ਅਜੇ ਤੱਕ ਕੋਈ ਪੱਕੀ ਗੱਲ ਨਿੱਤਰ ਕੇ ਸਾਹਮਣੇ ਨਹੀਂ ਆਈ। ਕੇਵਲ ਇੰਨਾ ਪਤਾ ਲਗਦਾ ਹੈ ਕਿ ਇਹ ਦੋ ਢਾਡੀਆਂ ਨੱਥਾ ਤੇ ਅੱਬਦੁੱਲਾ ਜੋ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਖ਼ਾਸ ਦਰਬਾਰੀ ਸਨ ਤੇ ਸੁਰ ਸਿੰਘ ਪਿੰਡ, ਜ਼ਿਲਾ ਅੰਮ੍ਰਿਤਸਰ ਦੇ ਵਸਨੀਕ ਸਨ, ਰਾਹੀਂ ਪ੍ਰੀਚਿਤ ਹੋਏ ਤੇ ਆਪਣੀਆਂ ਕਲਾਤਮਕ ਰੁਚੀਆਂ ਸਦਕਾ ਗੁਰੂ ਘਰ ਵਿੱਚ ਪਰਵੇਸ਼ ਕਰ ਗਏ ਤੇ ਦਸਮ ਪਿਤਾ ਦੇ ਹਜ਼ੂਰੀ ਢਾਡੀਆਂ ਵਿੱਚ ਸ਼ਾਮਿਲ ਹੋ ਗਏ। ਨਾਲੇ ਨੱਥਾ ਤੇ ਅਬਦੁੱਲਾ ਵੀ ਤਾਂ ਛੇਵੇਂ ਪਾਤਸਾਹ ਦੇ ਜੋਤੀ ਜੋਤ ਸਮਾਉਣ ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿੱਚ ਹਾਜ਼ਰ ਸਨ।

ਇੱਕ ਵਿਚਾਰ ਹੋਰ ਵੀ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਉਹ ਇਹ ਕਿ ਹੋ ਸਕਦਾ ਹੈ ਮੁਸ਼ਕੀ ਤੇ ਛਬੀਲਾ ਕਿਸੇ ਪਾਸਿਉਂ ਨੱਥਾ ਤੇ ਅੱਬਦੁਲਾ ਦੇ ਰਿਸ਼ਤੇਦਾਰ ਹੋਣ ਤੇ ਉਹਨਾਂ ਨੇ ਉਹਨਾਂ ਦੀ ਰੋਟੀ ਰੋਜ਼ੀ ਦਾ ਉਪਰਾਲਾ ਕੀਤਾ ਹੋਵੇ। ਨਾਲ ਹੀ ਇਹ ਗੱਲ ਵੀ ਕਈ ਵਿਦਵਾਨਾਂ ਨੇ ਕਹੀ ਹੈ ਕਿ ਮੀਰ ਲੋਕ ਸਾਰੇ ਹੀ ਸਾਕਾਦਾਰੀ ਵਿੱਚ ਜੁੜੇ ਹੋਏ ਸਨ। ਇਸ ਲਈ ਹੋ ਸਕਦਾ ਹੈ ਕਿ ਛਬੀਲਾ ਤੇ ਮੁਸ਼ਕੀ ਵੀ ਸੁਰ ਸਿੰਘ ਪਿੰਡ ਦੇ ਗਿਰਦੋ ਨਿਵਾਹੀ ਗਿਰਾਂ ਦੇ ਵਸਨੀਕ ਹੋਣ।

ਪਾਂਵਟਾ ਸਾਹਿਬ ਵਿੱਚ ਤਿੰਨ ਸਾਲ ਮੁਤਵਾਤਰ ਜੰਗੀ ਕਰਤਵ ਸਿੱਖਣ, ਪੁਰਾਤਨ ਸੱਭਿਆਚਾਰ ਦੀ ਘੋਖ ਕਰਨ ਅਤੇ ਸ੍ਰੀਰਕ ਤੌਰ ਤੇ ਰਿਸ਼ਟ ਪੁਸ਼ਟ ਰਹਿਣ ਦੇ ਢੰਗ ਅਪਨਾਉਣ ਦੇ ਪ੍ਰੋਗਰਾਮ ਚਲਦੇ ਰਹੇ ਤੇ ਸਮਾਂ ਖੁਸ਼ੀ ਖੁਸ਼ੀ ਬੀਤਦਾ ਗਿਆ। ਗੁਰੂ ਦਰਬਾਰ ਦੀ ਸ਼ਕਤੀ ਤੇ ਫ਼ੌਜੀ ਸਰਗਰਮੀਆਂ ਤੋਂ ਘੁਆਂਫੀ ਪਹਾੜੀ ਰਾਜੇ ਤੇ ਬ੍ਰਾਹਮਣ ਭੈ ਭੀਤ ਹੋ ਕੇ ਚਿੜਨ-ਕੁੜ੍ਹਨ ਲਗ ਪਏ ਕਿ ਗੁਰੂ ਜੀ ਨੀਚ ਜਾਤਾਂ ਨੂੰ ਸਿਰ ਚੜ੍ਹਾ ਕੇ ਉੱਚ ਜਾਤੀਆਂ ਦੇ ਬਰਾਬਰ ਲਿਆ ਰਹੇ ਹਨ ਤੇ ਸਾਡੀ ਉੱਚਤਾ ਖ਼ਤਮ ਕਰ ਰਹੇ ਹਨ। ਇਸ ਤਰ੍ਹਾਂ ਇੱਕ ਦਿਨ ਹੋਰ ਬਲਵਾਨ ਹੋ ਕੇ ਉਹ ਉਹਨਾਂ ਦੇ ਇਲਾਕਿਆਂ ਤੇ ਕ਼ਬਜ਼ਾ ਕਰ ਲੈਣਗੇ। ਇੱਕ ਗੱਲ ਹੋਰ ਇਹ ਸੀ ਕਿ ਗੁਰਦਰਬਾਰ ਵਿੱਚੋਂ ਹਰ ਰੋਜ਼ ਸਵੇਰੇ ਸ਼ਾਮ ਰਣਜੀਤ ਨਗਾਰਾ ਵੱਜਦਾ ਸੀ ਜਿਸ ਦੀ ਆਵਾਜ਼ ਇਹ ਬਾਈਧਾਰੀਏ ਰਾਜੇ ਸਹਿਣ ਨਹੀਂ ਕਰ ਸਕਦੇ ਸਨ। ਬੱਸ ਸਿੱਟਾ ਇਹ ਨਿਕਲਿਆ ਕਿ ਰਾਜਾ ਭੀਮ ਚੰਦ ਬਲਾਸਪੁਰੀਆ ਤੇ ਰਾਜਾ ਫ਼ਤਿਹ ਚੰਦ ਸ੍ਰੀਨਗਰੀਆ ਨੇ ਮੋਹਰੀ ਹੋ ਕੇ ਕਟੌਰ ਦੇ ਰਾਜੇ ਕਿਰਪਾਲ, ਹੰਡੂਰ ਦੇ ਰਾਜੇ ਦੇ ਭਰਾ ਹਰੀ ਚੰਦ, ਗੁਲੇਰ ਦੇ ਰਾਜਾ ਗੋਪਾਲ ਰਾਏ ਅਤੇ

ਹੋਰ ਬਹੁੱਤ ਸਾਰੇ ਛੋਟੇ-ਛੋਟੇ ਰਾਜਿਆਂ ਨੂੰ ਆਪਣੇ ਨਾਲ਼ ਜੋੜ ਲਿਆ ਤੇ ਨਾਲ਼ ਹੀ ਔਰੰਗਜ਼ੇਬ ਤੋਂ ਵੀ ਕੁੱਝ ਸਹਇਤਾ ਪ੍ਰਾਪਤ ਕਰ ਲਈ। ਜਦੋਂ ਸਾਰਾ ਤਾਣਾ-ਪੇਟਾ ਉਣ ਲਿਆ ਤਾਂ ਸੰਨ 1686 ਨੂੰ ਪਾਉਂਟਾ ਸਾਹਿਬ ਤੋਂ 6 ਮੀਲ ਦੂਰ ਪਿੰਡ ਭੰਗਾਣੀ ਦੇ ਸਥਾਨ ਤੇ ਗੁਰੂ ਜੀ ਵਿਰੁੱਧ ਲੜਾਈ ਦਾ ਐਲਾਨ ਕਰ ਦਿੱਤਾ। ਇਸ ਡਰੋਂ 500 ਉਦਾਸੀ ਜੋ ਚਿਰਾਂ ਤੋਂ ਢਿੱਡ ਵਧਾਉਣ ਲੱਗੇ ਹੋਏ ਸਨ ਗੁਰੂ ਜੀ ਨੂੰ ਛੱਡ ਕੇ ਨੱਸ ਗਏ ਤੇ ਨਾਲ਼ ਹੀ ਪਠਾਣ ਵੀ ਚਲਦੇ ਬਣੇ ਤੇ ਰਾਜਿਆਂ ਨਾਲ਼ ਜਾ ਰਲ਼ੇ। ਉਦਾਸੀਆਂ ਦਾ ਵੱਡਾ ਮਹੰਤ ਕਿਰਪਾਲ ਦਾਸ ਗੁਰੂ ਸ਼ਰਧਾ ਵਿੱਚ ਹਾਜ਼ਰ ਰਹਿ ਕੇ ਨਮਕ ਹਲਾਲੀ ਸਾਬਤ ਕਰਦਾ ਰਿਹਾ ਤੇ 10 ਕੁ ਮੀਲ ਦੂਰੋਂ ਪੀਰ ਬੁੱਧੂ ਸ਼ਾਹ ਆਪਣੇ 700 ਮੁਰੀਦਾਂ ਤੇ ਪੁੱਤਰਾਂ ਸਣੇ ਗੁਰੂ ਜੀ ਦੀ ਸੇਵਾ ਵਿੱਚ ਆ ਸ਼ਾਮਲ ਹੋਇਆ। ਲੜਾਈ ਅਰੰਭ ਹੋ ਗਈ ਤੇ ਤਲਵਾਰਾਂ ਭਿੜਨੀਆਂ ਸ਼ੁਰੂ ਹੋ ਗਈਆਂ। ਗੁਰੂ ਜੀ ਦੀ ਭੂਆ ਦਾ ਪੁੱਤਰ ਸੰਗੋਸ਼ਾਹ, ਨਜਾਬਤ ਖਾਂ ਨਾਲ਼ ਭਿੜਿਆ ਤੇ ਦੋਵੇਂ ਚਲ ਵੱਸੇ।

ਮੁਗ਼ਲਾਂ ਦਾ ਸਰਦਾਰ ਖ਼ਾਨ ਹੱਯਤ ਖਾਂ ਮਾਰੋ-ਮਾਰ ਕਰਦਾ ਅੱਗੇ ਵੱਧ ਰਿਹਾ ਸੀ ਪਰ ਸੰਤ ਕਿਰਪਾਲ ਦਾਸ ਨੇ ਆਪਣਾ ਕੁੱਤਕਾ ਇਸ ਤਰ੍ਹਾਂ ਉਸਦੀ ਖੋਪਰੀ ਵਿੱਚ ਮਾਰਿਆ ਕਿ ਉਹ ਘੋੜੇ ਤੋਂ ਡਿਗ ਕੇ ਖ਼ਤਮ ਹੋ ਗਿਆ। ਜਦੋਂ ਖ਼ਾਨ ਹੱਯਾਤੀ ਫੌਜ ਨੇ ਅਪਣੇ ਸਰਦਾਰ ਦਾ ਇਹ ਹਾਲ ਵੇਖਿਆ ਤਾਂ ਭਾਜੜਾਂ ਪੈ ਗਈਆਂ ਤੇ ਗੁਰੂ ਜੀ ਨੂੰ ਫ਼ਤਹਿ ਪ੍ਰਾਪਤ ਹੋਈ। ਸਭ ਪਹਾੜੀ ਰਾਜੇ ਵੀ ਜਿੱਧਰ ਨੂੰ ਮੂੰਹ ਹੋਇਆ, ਪੱਤਰੇ ਵਾਚ ਗਏ। ਇਸ ਜਿੱਤ ਬਾਰੇ ਗੁਰੂ ਜੀ ਬਚਿੱਤਰ ਨਾਟਕ ਵਿੱਚ ਇੰਝ ਲਿਖਦੇ ਹਨ:

ਰਣੇ ਤਿਆਗ ਭਾਗੇ।
ਸਭੈ ਤਾਸ ਪਾਗੈ।
ਭਈ ਜੀਤ ਮੇਰੀ।
ਕ੍ਰਿਪਾ ਨਾਲ਼ ਤੇਰੀ।
ਰਣੰ ਜੀਤ ਆਏ।
ਜਯੰ ਗੀਤ ਗਾਏ।

ਇਸ ਪ੍ਰਕਾਰ ਗੁਰੂ ਜੀ ਨੇ 2 ਹਜ਼ਾਰ ਸਿਰਲੱਥ ਜੋਧਿਆ ਨਾਲ਼ ਦਸ ਹਜ਼ਾਰ ਬਾਈਧਾਰੀਆਂ ਤੇ ਮੁਗਲਾਂ ਨੂੰ ਚਿੱਤ ਕਰ ਵਿਖਾਇਆ। ਗੁਰੂ ਜੀ ਦੇ ਹਜ਼ੂਰੀ ਢਾਡੀਆਂ ਮੁਸ਼ਕੀ ਤੇ ਛਬੀਲੇ ਨੇ ਇਸ ਲੜਾਈ ਸੰਬੰਧੀ ਇੱਕ ਵਾਰ ਰਚੀ ਜੋ ਇਸ ਪ੍ਰਕਾਰ ਹੈ:

ਮੰਗਲਾ ਚਰਣ

ਤੂੰ ਸਾਢੇ ਤਿੰਹਥ ਮੇਦਨੀ, ਸਭ ਧੰਦੇ ਲਾਈ।
ਤੂੰ ਵੱਡਾ ਪੁਰਖ ਮਹਾਂਬਲੀ ਧੁਰ ਅਜ਼ਮਤ ਪਾਈ।
ਤੂੰ ਜੱਗ ਆਇਓਂ ਬਲਰਾਜ ਹੋਏ ਤੂੰ ਦੇਹ ਵਧਾਈ।
ਤੈਨੂੰ ਜਨਕ ਧਰੇ ਸਿਰ ਸਿਹਰੇ ਸੀਤਾ ਪਰਨਾਈ।

ਤੂੰ ਨਾਮੇ ਉੱਤੇ ਬਹੁੜਿਓਂ ਮੋਈ ਗਊਜਿਵਾਈ।
ਤੂੰ ਦਰੋਪਤਾਂ ਦੀ ਪੈਜ ਰਖੀਆ ਕਾਇਆ ਕਜਵਾਈ।
ਤੂੰ ਮੱਛ ਅਕਾਸ਼ੋ ਲਾਹਿਆ ਪਰ ਧਨੁਖ ਚਲਾਈ।
ਨਾਨਕ, ਅੰਗਦ, ਅਮਰਦਾਸ ਰਲ ਭਗਤ ਕਮਾਈ।
ਤੂੰ ਚਹੁੰ ਜੁਗਾਂ ਵਿੱਚ ਪੜ੍ਹੀਦਾ ਚਾਰ ਵੇਦ ਉਗਾਹੀ।
ਤੇਗ਼ ਬੱਧੀ ਗੁਰੂ ਗੋਬਿੰਦ ਸਿੰਘ ਦਸਵੀਂ ਪਾਤਸਾਹੀ।

ਇਸ਼ਨਾਨ

ਨਾਉਣ ਰਚਿਆ ਗੁਰੂ ਨੇ ਨੀਰ ਗਰਮ ਕਰਾਇਆ।
ਹੀਰੇ ਮੋਤੀ ਜੜਤ ਕਰ ਚੌਕੀ ਉਸਤਾਕਾਰ ਲਿਆਇਆ।
ਗੁਰੂ ਨ੍ਹਾਤਾ ਧੀਰਜ ਬੰਨ੍ਹ ਕੇ ਮਨ ਨਾਨਕ ਪੁਰਖ ਧਿਆਇਆ।

ਜੰਗ ਦੀ ਤਿਆਰੀ

ਹੋਇਆ ਹੁਕਮ ਅਗਾੜਿਆ ਤਾਜੀ ਮੰਗਵਾਇਆ।
ਥਾਨੋਂ ਖੁਲ੍ਹਾ ਵਰਤਮਾਨ, ਢੋਰ ਨੱਚਦਾ ਆਇਆ।
ਉਹ ਦੇ ਮੂੰਹ ਲਿਆਇਕੇ, ਮੜਕੀ ਸਾਰ ਚਬਾਇਆ।
ਉਪਰ ਵਰਤਾਇਆ ਖਰਖਰਾ, ਝਾੜ ਮੋਟੇ ਲੰਘ ਉਠਾਇਆ।

ਓਹਦੇ ਉੱਪਰ ਕੜਾ ਖਿਚਾਇਆ, ਕੜਾ ਖਿੱਚਕੇ ਤੰਗ ਟਿਕਾਇਆ।
ਓਹਦੇ ਉੱਪਰ ਗੰਢੀ ਦਿੱਤੀਆਂ ਜਿਉਂ ਹੱਟ ਬਜਾਜ ਖੁਲ੍ਹਾਇਆ।
ਅਰਾਕ਼ੀ ਦੇਖੋ ਵਾਹਿਗੁਰੂ ਦਾ, ਰੱਥ ਵਾਹਨ ਆਇਆ।
ਕਾਨ੍ਹ ਭਗਤ ਜਿਸਨੂੰ ਸਲਾਹਿਆ, ਖਾੜੇ ਗੋਬਿੰਦ ਸਿੰਘ ਆਇਆ।

ਹਰੀ ਚੰਦ ਵੰਗਾਰਿਆ ਰਣ ਨਾਚੇ ਘੋੜੇ।
ਬਾਣ ਚਲਿਤਾ ਸੋਧ ਕੇ ਤੀਰ ਤੀਜਾ ਜੋੜੇ।
ਜਾਣ ਧਤੀਰਾ ਬਾਰ ਵਿੱਚ, ਚੁਖ ਚਿੰਜੂ ਬੋੜੇ।
ਆਖ ਛਬੀਲੇ ਢਾਡੀਆ ਕਿਤ ਵੰਞ ਮਰੋੜੇ।

ਸੈਲ ਪਕੇ ਵੱਟੇ ਦੱਸ ਸੇਰ ਲੁਹਾਰਾਂ ਆਂਦੀ ਢਾਲ ਕੇ।
ਸੈਲ ਨਹੀਂ, ਇਹ ਸ਼ੀਹਣੀ ਮਾਣਸ ਖਾਂਦੀ ਲੈਂਦੀ ਭਾਲਕੇ।
ਗੁਰ ਵਾਚੀ ਰਾ ਜਸਵਾਲੀਏ ਕਰ ਡੱਕਰੇ ਧਸੀ ਪਤਾਲਕੇ।
ਰਣ ਬਿੱਜ ਪਈ ਭੁਚਾਲ ਕੇ।

## ਕੜਖਾ (ਮੁਸ਼ਕੀ ਢਾਡੀ ਦਾ)

ਬਾਣ ਬੰਦੂਕ, ਹੱਥ ਨਾਲ਼, ਗੋਲਾ ਛੁਟੈ।
ਮਹਾਂ ਭਯ ਭੀਮ ਕੀਨੋ ਕੜਾਕਾ।
ਸੂਰ ਸਾਮੂਹਿ ਭਿੜੇ, ਦੇਵ ਦਾਨਵ ਡਰੇ।
ਲੰਕ ਪਤਿ ਲਰ ਜਯੋ ਖਾ ਧੜਾਕਾ।
ਹੂਰ ਬੀਰਨ ਬਰੀ, ਰੱਤ ਜੋਗਨਿ ਤਰੀ।
ਖੋਪਰੀ ਦੇਤ ਕਾਲੀ ਜੜਾਕਾ।
ਹੰਡੂਰ, ਕਹਿਲੂਰ, ਜਸਵਾਲ, ਢਡਵਾਲ ਲੈ,
ਧਾਰਬਾਈ ਭੱਜੀ ਹੈ ਭੜਾਕਾ।
ਕਰ ਦਾਹਿਨੇ ਸਦਾ ਸ੍ਰੀ ਭਗਉਤੀ ਰਖਿਆ ਕਰੇ
ਮੀਰ ਮੁਸ਼ਕੀ ਗਾਵੈ ਜਮ ਬਾਂਕਾ।

## ਲੜਾਈ ਦਾ ਅੰਤ ਤੇ ਜਿੱਤ (ਫਤਹਿ)

ਕਰੀ ਚੜ੍ਹਾਈ ਸੋਢੀਆਂ ਸੱਟ ਪਈ ਜਮਧਾਣੀ।
ਲੱਡੂ ਖੁਰਮੇ ਸਾਰ ਦੇ ਰਾਜ ਮਿਹਮਾਣੀ।
ਕੋਟੀਂ ਰੋਵਣ ਰਾਣੀਆਂ ਢੁੱਕਣ ਮੁਕਾਣੀ।
ਫ਼ਤਹਿ ਪਾਈ ਗੋਬਿੰਦ ਸਿੰਘ ਜਿੱਤਿਆ ਭੰਗਾਣੀ।
ਮੁਸ਼ਕੀ ਸਣੇ ਛਬੀਲੇ ਢਾਡੀ ਵਾਹ ਇਹ ਗਾਣੀ।
(ਭੰਗਾਣੀ ਦੀ ਵਾਰ)

ਮੀਰ ਛਬੀਲੇ ਤੇ ਮੀਰ ਮੁਸ਼ਕੀ ਦੀ ਢਾਡੀ ਜੋੜੀ ਨੇ ਭੰਗਾਣੀ ਦੀ ਵਾਰ ਤੋਂ ਉਪਰੰਤ ਗੁਰੂ ਗੋਬਿੰਦ ਸਿੰਘ ਦੀਆ ਜੰਗਾਂ ਬਾਰੇ ਹੋਰ ਚਾਰ ਵਾਰਾਂ ਵੀ ਲਿੱਖਿਆਂ ਹਨ ਜਿਨ੍ਹਾਂ ਦੇ ਲਿਖੇ ਜਾਣ ਦਾ ਜ਼ਿਕਰ ਤਾਂ ਕਈ ਥਾਵਾਂ ਉੱਤੇ ਆਇਆ ਹੈ ਜਿਵੇਂ ਪ੍ਰੋ: ਪਿਆਰਾ ਸਿੰਘ ਦੀ ਪੁਸਤਕ ਪੰਜਾਬੀ ਵਾਰਾਂ ਵਿੱਚ ਪਰ ਕਾਲ਼ ਦੀ ਹਨ੍ਹੇਰੀ ਵਿੱਚ ਅਜਿਹੀਆਂ ਉੱਡ ਗਈਆਂ ਹਨ ਕਿ ਉਹਨਾਂ ਦਾ ਪਤਾ ਨਹੀਂ ਲਗਦਾ। ਇਹੋ ਗੱਲ ਪੁਸਤਕ 'ਪੰਜਾਬੀ ਸਾਹਿਤ ਦਾ ਇਤਿਹਾਸ ' ਵਿੱਚ ਕਰਮ ਸਿੰਘ ਹਿਸਟੋਰੀਆ ਨੇ ਵੀ ਆਖੀ ਹੈ।

ਜਿਵੇਂ ਕਿ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਮੀਰ ਮੁਸ਼ਕੀ ਤੇ ਮੀਰ ਛਬੀਲੇ ਦਾ ਪਰੀਚੇ ਗੁਰੂ ਦਰਬਾਰ ਵਿੱਚ ਮੀਰ ਅਬਦੁੱਲਾ ਅਤੇ ਮੀਰ ਨਥੱਾ ਨੇ ਕਰਵਾਇਆ ਸੀ ਜਿਹੜੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਪ੍ਰਸਿੱਧ ਢਾਡੀ ਸਨ ਅਤੇ ਜਿਹੜੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਅੰਤਲੇ ਸਮੇ ਸੰਨ 1708 ਵਿੱਚ ਨੰਦੇੜ ਵਿਖੇ ਹਾਜ਼ਰ ਸਨ ਤੇ ਉਨਾਂ

ਨੇ 'ਅਮਰ ਨਾਮਾ' ਵੀ ਫ਼ਾਰਸੀ ਕਵਿਤਾ ਵਿੱਚ ਲਿਖਿਆ ਸੀ। ਦਸਮ ਪਿਤਾ ਉਹਨਾਂ
ਉੱਤੇ ਬਹੁਤ ਵਿਸ਼ਵਾਸ ਕਰਦੇ ਸਨ। ਇਹਨਾਂ ਨੇ ਛਬੀਲਾ ਤੇ ਮੁਸ਼ਕੀ ਦੋ ਨੌਜਵਾਨ ਮੀਰ
ਭਰਾਵਾਂ ਦੀ ਵਾਰਾਂ ਗਾਉਣ ਦੀ ਜਦੋਂ ਗੁਰੂ ਜੀ ਅੱਗੇ ਪ੍ਰਸੰਸਾ ਕੀਤੀ ਹੋਣੀ ਹੈ ਤਾਂ ਉਹਨਾਂ
ਨੇ ਇਨ੍ਹਾਂ ਨੂੰ ਵੀ ਅਪਣੇ ਦਰਬਾਰੀ ਢਾਡੀਆਂ ਵਜੋਂ ਪਰਵਾਨ ਕਰ ਲਿਆ ਹੋਣਾ ਹੈ ਤੇ
ਇਨ੍ਹਾਂ ਨੇ ਅਪਣੀ ਗਾਇਕੀ ਦੇ ਪਰਭਾਓ ਨਾਲ਼ ਗੁਰੂ ਜੀ ਦੀ ਨਜ਼ਰੇ ਇਨਾਇਤ ਪ੍ਰਾਪਤ
ਕੀਤੀ ਹੋਣੀ ਹੈ। ਕਈ ਬੰਦਿਆਂ ਦਾ ਵਿਚਾਰ ਹੈ ਕਿ ਮੁਸ਼ਕੀ ਤੇ ਛਬੀਲੇ ਨੇ ਕੇਵਲ ਇੱਕੋ
ਹੀ ਵਾਰ "ਭੰਗਾਣੀ ਦੀ ਵਾਰ" ਲਿੱਖੀ ਤੇ ਗਾਈ ਹੈ। ਪਰ ਸਿੱਖੀ ਤੇ ਸਿੱਖ ਇਤਿਹਾਸ
ਦੇ ਕਰਤਾ ਸ਼ਮਸ਼ੇਰ ਸਿੰਘ ਅਸ਼ੋਕ ਦੀ ਗੱਲ ਇਸ ਨੂੰ ਨਿਰ ਆਧਾਰ ਬਣਾ ਦੇਂਦੀ ਹੈ ਕਿ
ਮੀਰ ਛਬੀਲ਼ੇ ਤੇ ਮੁਸ਼ਕੀ ਨੇ ਗੁਰੂ ਜੀ ਦੇ ਕਈ ਜੰਗਨਾਮੇ, ਅਨੰਦਪੁਰ ਦੀ ਵਾਰ, ਬਚਿੱਤ੍ਰ
ਸਿੰਘ ਦੀ ਵਾਰ ਆਦਿਕ ਲਿੱਖੇ ਸਨ ਅਤੇ ਅੱਬਦੁਲਾ ਤੇ ਨੱਥਾ ਵਾਗੂੰ ਸਿੰਘਾ ਦਾ ਜੋਸ਼
ਉਭਾਰਨ ਲਈ ਧੁਨੀਆਂ ਦੀਆਂ ਵਾਰਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ 22 ਵਾਰਾਂ
ਮਿੱਠੇ ਸੁਰਾਂ ਵਿੱਚ ਗਾਈਆਂ ਸਨ। ਨਾਲ਼ੇ ਇਹ ਗੱਲ ਵੀ ਸੋਚਣ ਵਾਲ਼ੀ ਹੈ ਕਿ ਏਡੀ ਵੱਡੀ
ਕਵੀ ਸਭਾ ਵਿੱਚ ਓਹ ਹਰ ਰੋਜ਼ ਕੇਵਲ ਇੱਕੋ ਹੀ ਵਾਰ ਦੋਹਰਾਈ ਜਾਂਦੇ ਸਨ? ਉਹਨਾਂ
ਪਾਸ ਆਪਣੀਆਂ ਲਿਖਤਾਂ ਦੇ ਉਪਰੰਤ ਹੋਰ ਵਾਰ ਕਾਰਾਂ ਦੀਆਂ ਵਾਰਾਂ ਵੀ ਗੌਣ ਲਈ
ਮੌਜੂਦ ਸਨ ਜਿਨ੍ਹਾਂ ਸਦਕ਼ਾ ਹੋਰ ਵਾਰ ਗਾਇਕਾਂ ਦੇ ਨਾਲ਼ ਆਪਣੀ ਵਾਰੀ ਦੇਂਦੇ ਸਨ।
ਇਹ ਗੱਲ ਵੱਖਰੀ ਹੈ ਕਿ ਸਮੇਂ ਦੀ ਅਦਲਾ ਬਦਲੀ ਨੇ ਬਹੁਤ ਸਾਰੇ ਅਨਮੋਲ ਸਾਹਿਤ
ਨੂੰ ਮਿਲੀਆ ਮੇਟ ਕਰ ਦਿੱਤਾ ਤੇ ਉਹਨਾਂ ਦੀਆਂ ਵਾਰਾਂ ਵੀ ਸਾਡੇ ਪਾਸੋਂ ਅਲੋਪ ਹੋ
ਗਈਆਂ।

# ਢਾਡੀ ਪਰੰਪਰਾ

ਢਾਡੀ ਪਰੰਪਰਾ ਬਾਰ੍ਹੇ ਜੇ ਖੋਜਾਂ ਦੇ ਵਰਕੇ ਫੋਲੀਏ ਤਾਂ ਅਨੇਕਾਂ ਪੁਸਤਕਾਂ ਦੀ ਫੋਲਾ ਫਾਲੀ ਉਪਰੰਤ ਇਹੋ ਕਹਿਣਾ ਪੈਂਦਾ ਹੈ ਕਿ ਇਹ ਹੈ ਤਾਂ ਬਹੁਤ ਪੁਰਾਣੀ ਪਰ ਇਸ ਦੀ ਉਪਜ ਦਾ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ। ਸਾਹਿਤ ਦੇ ਇਤਿਹਾਸ ਵਿੱਚ ਕਵਿਤਾ ਵਾਰਤਕ ਨਾ.ਲੋਂ ਬਹੁਤ ਚਿਰ ਪਹਿਲਾਂ ਹੋਂਦ ਵਿੱਚ ਆ ਚੁੱਕੀ ਸੀ। ਮਾਨਵ ਨੇ ਪ੍ਰਕਿਤੀ ਦੇ ਪ੍ਰਭਾਵ ਵਿੱਚ ਹੀ ਸੁਰਾਂ ਕਢਣੀਆਂ ਆਰੰਭੀਆਂ ਸਨ ਜੋ ਹੌਲੀ ਹੌਲੀ ਰਾਗ ਬਧਤਾ ਵਿੱਚ ਪਲਟ ਗਈਆਂ ਤੇ ਰਾਗ ਬਧਤਾ ਨੇ ਹੀ ਰਾਗ ਵੰਨਗੀਆਂ ਨੂੰ ਜਨਮ ਦਿੱਤਾ, ਜੋ ਸਾਡੀ ਵਾਰਤਾਲਾਪ ਦਾ ਅਧਾਰ ਬਣ ਗਈਆਂ।

ਅਸੀਂ ਵੇਖਦੇ ਹਾਂ ਕਿ ਸਾਡੇ ਪ੍ਰਾਚੀਨ ਗ੍ਰੰਥ ਸਾਰੇ ਹੀ ਲਗਭਗ ਕਵਿਤਾ ਵਿੱਚ ਹਨ ਜੋ ਭਿੰਨ ਭਿੰਨ ਪੱਧਤੀਆ ਵਿੱਚ ਗਾਏ ਜਾ ਸਕਦੇ ਹਨ। ਸੋ ਜ਼ਰੂਰੀ ਹੈ ਕਿ ਇਹ ਪਧਤੀਆ ਮੁਖ਼ਤਲਿਫ਼ ਸੁਰਾਂ ਵਿੱਚ ਹੋਣਗੀਆਂ ਜੋ ਕਾਵਿ ਰੂਪ ਹਨ। ਇਨ੍ਹਾਂ ਕਾਵਿ ਰੂਪਾਂ ਵਿੱਚੋਂ ਹੀ ਇੱਕ ਧੜੱਲੇ ਦਾਰ ਰੂਪ ਹੈ 'ਵਾਰ' ਜਿਸ ਨੂੰ ਲੋਕ ਗਾਇਕ ਗਮੰਤ੍ਰੀਆਂ ਨੇ ਢੁਕਵੇਂ ਸਾਜ਼ਾਂ, ਢੱਡ ਤੇ ਰੁਬਾਬ ਨਾ.ਲ ਗਾਉਣਾ ਅਰੰਭਿਆ। ਇਹੋ ਕਾਰਨ ਹੈ ਕਿ ਬਹੁਤ ਪੁਰਾਣੇ ਸਮੇਂ ਤੋਂ ਧੁਨੀਆਂ ਦੀਆਂ ਵਾਰਾਂ ਪਰਚਲਤ ਹਨ ਜੋ ਗਿਣਤੀ ਵਿੱਚ 9 ਹਨ ਤੇ ਜਿੰਨ੍ਹਾਂ ਦੀ ਤਰਜ਼ ਤੇ ਗੁਰਬਾਣੀ ਦੀਆਂ ਬਹੁਤੀਆਂ ਵਾਰਾਂ ਨੂੰ ਇੰਨ੍ਹਾਂ ਉੱਤੇ ਗਾਉਣ ਦਾ ਹੁਕਮ ਹੋਇਆ ਹੈ।

ਜਦੋਂ ਧੁਨੀਆਂ ਦੀਆਂ ਵਾਰਾਂ ਹੋਂਦ ਵਿੱਚ ਆਈਆਂ ਹੋਣਗੀਆਂ, ਜ਼ਰੂਰੀ ਹੈ ਕਿ ਇਹਨਾਂ ਦੇ ਕਰਤਾ ਇਹਨਾਂ ਨੂੰ ਗਾਉਂਦੇ ਹੋਣਗੇ ਤੇ ਏਦਾਂ ਹੀ ਹੋਰ ਗਾਇਕ ਵੀ ਕਰਦੇ ਹੋਣਗੇ।

ਕਹਿੰਦੇ ਹਨ ਕਿ ਇਹ ਧੁਨੀਆਂ ਦੀਆਂ ਵਾਰਾਂ ਸੱਤਵੀਂ ਅੱਠਵੀਂ ਸਦੀ ਵਿੱਚ ਬੜੇ ਠਾਠ ਨਾ.ਲ ਗਾਈਆਂ ਜਾਦੀਆਂ ਸਨ ਤੇ ਲੋਕ ਹੁਮ ਹੁਮਾ ਕੇ ਇਨ੍ਹਾਂ ਨੂੰ ਸੁਣਦੇ ਸਨ ਕਿਉਂਕਿ ਇਨ੍ਹਾਂ ਦੇ ਨਾਇਕ ਜਾਗੀਰਦਾਰੀ ਨਜ਼ਾਮ ਦੀ ਉਪੱਜ ਸਨ ਤੇ ਇਨ੍ਹਾਂ ਵਾਰਾਂ ਵਿੱਚੋਂ ਵੀ ਜਾਗੀਰਦਾਰਾਂ ਦੇ ਕਾਰਨਾਮਿਆਂ ਦੀਆਂ ਝਲਕਾਂ ਮਾਰਦੀਆਂ ਹਨ। ਉਹ ਗਾਇਕ ਵੀ ਜਾਗੀਰਦਾਰਾਂ ਦੇ ਜਸ ਗਾ ਕੇ ਰੋਟੀ ਰੋਜ਼ੀ ਦਾ ਹੀਲਾ ਕਰਦੇ ਸਨ। ਇਸ ਤਰ੍ਹਾਂ ਦਸਵੀਂ ਸਦੀ ਵਿੱਚ ਵੀ ਵਾਰਾਂ ਲਿਖਣ ਤੇ ਗਾਉਣ ਦਾ ਜ਼ਿਕਰ ਆਉਂਦਾ ਹੈ ਤੇ ਇਹ ਸਿਲਸਿਲਾ ਪੰਦਰ੍ਹਵੀਂ ਸਦੀ ਤੱਕ ਵੀ ਨਿਰੰਤਰ ਚਲਦਾ ਸੀ ਤੇ ਭੱਟ ਅਤੇ ਮੀਰਾਸੀ ਲੋਕ ਇਸ ਗਾਇਕੀ ਦੀ ਪਰਵਰਿਸ਼ ਕਰ ਰਹੇ ਸੀ। ਇਹ ਲੋਕ ਪੰਜਾਬ ਦੇ ਪਿੰਡਾਂ ਵਿੱਚ ਪੂਰੀ ਸ਼ਾਨ ਨਾ.ਲ ਜੀਵਨ ਕਟੀ ਕਰ ਰਹੇ ਸਨ ਅਤੇ ਸ਼ਾਨ ਸ਼ੌਕਤ ਨਾ.ਲ ਆਪਣੀ ਕੁਨਬਾ ਪਰਵਾਰੀ ਕਰ ਰਹੇ ਸਨ। ਤਾਂਹੀਓ ਅਸੀਂ ਵੇਖਦੇ ਹਾਂ ਕਿ ਗੁਰੂ ਨਾਨਕ ਵੇਲੇ ਭਾਈ ਮਰਦਾਨੇ ਦੇ ਵੱਡੇ ਵਡੇਰੇ ਮਰਾਸੀ ਭੋਈਂ ਨਈਂ ਦੇ ਸਾਈਆਂ ਦੀ ਟਹਿਲ ਕਰਕੇ ਆਪਣੀ ਜੀਵਨ ਕਟੀ ਕਰ ਰਹੇ ਸੀ।

ਚੌਧਵੀਂ ਪੰਦਰਵੀਂ ਸਦੀ ਤੋਂ ਪੰਜਾਬ ਵਿੱਚ ਮਰਾਸੀਆ ਤੇ ਭੱਟਾਂ ਦਾ ਜ਼ੋਰ ਜ਼ਿਆਦਾ ਵੱਧ ਗਿਆ ਸੀ ਕਿਉਂਕਿ ਮੁਗ਼ਲ ਸ਼ਾਹੀ ਰਾਜ ਕੁੱਝ ਜ਼ਿਆਦਾ ਹੀ ਆਪਣੀ ਉਪਮਾਂ ਵਿੱਚ ਗ੍ਰਸਿਆ ਹੋਇਆ ਸੀ ਤੇ ਉਨ੍ਹਾਂ ਦੀਆਂ ਇਛਾਵਾਂ ਦੀ ਪੂਰਤੀ ਇਹ ਮਰਾਸੀ ਤੇ ਭੱਟ ਲੋਕ ਕਰਦੇ ਸਨ। ਜਿਵੇਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਮਰਾਸੀ ਮੁਸਲਮਾਨ ਮਦਹਖ਼ਾਨ ਸਨ ਤੇ ਭੱਟ ਬ੍ਰਹਾਮਣ ਵੰਸ਼ ਦੇ ਤਾਰੀਫ਼ ਗੋ ਸਨ। ਦੋਵਾਂ ਦਾ ਕਿੱਤਾ ਇੱਕੋ ਸੀ ਰੱਜੇ ਪੁੱਜੇ ਅਤੇ ਉੱਚ ਮਰਤਬੇ ਵਾਲ਼ੇ ਲੋਕਾਂ ਦੀ ਵਾਰਾਂ ਜਾਂ ਸਵਈਏ ਗਾ ਕੇ ਪ੍ਰਸ਼ਸਾਂ ਕਰਨੀ ਤੇ ਇਨਾਮਾਂ ਕਰਾਮਾਂ ਨਾਲ਼ ਮਾਲਾ ਮਾਲ ਹੋਣਾ। ਜੇ ਵੇਖਿਆ ਜਾਵੇ ਤਾਂ ਜ਼ਾਹਰ ਹੋ ਜਾਦਾਂ ਹੈ ਕਿ ਮਰਦਾਨਾ ਇੱਕ ਐਸਾ ਮੀਰ ਸੀ ਜਿਹੜਾ ਗੁਰੂ ਨਾਨਕ ਨਾਲ਼ ਮਿਲ਼ ਕੇ ਇੱਕ ਅਕਾਲ਼ ਪੁਰਖ਼ ਦੇ ਗੁਣ ਗਾਉਦਾਂ ਸੀ ਉਸ ਨੂੰ ਕੋਈ ਧੰਨ ਦੀ ਲਾਲਸਾ ਨਹੀਂ ਸੀ। ਜਦ ਕਿ ਸੱਤਾ ਤੇ ਬਲਵੰਡ, ਨੱਥਾ ਤੇ ਅਬੁਦੱਲਾ ਅਤੇ ਮੁਸ਼ਕੀ ਤੇ ਛਬੀਲਾ ਸਭ ਪੇਟ ਪੂਰਤੀ ਕਰਨ ਅਤੇ ਗੁਰੂ ਸਹਿਬਾਨ ਦੇ ਖ਼ਜ਼ਾਨਿਆਂ ਵਿੱਚੋਂ ਮਨ ਚਾਹਤ ਮਾਇਆ ਪ੍ਰਾਪਤੀ ਖ਼ਾਤਰ ਨਾਲ਼ ਜੁੜੇ ਹੋਏ ਸਨ। ਭਾਵੇਂ ਉਹ ਗੁਰਦਰਬਾਰਾਂ ਵਿੱਚ ਉਸਤਤੀ ਗੁਰਬਾਣੀ ਗਾ ਕੇ ਜਾਂ ਜੰਗਾਂ ਦੀਆਂ ਵਾਰਾਂ ਲਿਖ ਕੇ ਹੀ ਕਰਦੇ ਸਨ।

ਇਨ੍ਹਾਂ ਗੁਰੂ ਘਰ ਦੇ ਮੀਰਾਂ ਤੋਂ ਉਪਰੰਤ ਹੋਰ ਵੀ ਅਣਗਿਣਤ ਮੀਰ ਤੇ ਭੱਟ ਮੌਜੂਦ ਸਨ ਜੋ ਢਾਡੀ ਪਰੰਪਰਾ ਦੀਆਂ ਵਿਸ਼ੇਸ਼ ਕੜੀਆਂ ਸਨ ਤੇ ਜਿਨ੍ਹਾਂ ਦੇ ਪੁੱਤ ਪੋਤਰੇ ਅੱਜ ਵੀ ਸਾਡੇ ਲੋਕ ਸੱਭਿਆਚਾਰ ਵਿੱਚ ਵਿਸ਼ੇਸ਼ ਪਦਵੀਆਂ ਪ੍ਰਾਪਤ ਕਰਕੇ ਗਾਇਨ ਮਜਲਿਸਾਂ ਨੂੰ ਸ਼ਿੰਗਾਰਦੇ ਹਨ। ਭਾਂਵੇਂ ਸਮੇਂ ਦੇ ਪਰਿਵਰਤਨ ਨੇ ਸਾਡੀ ਗਾਇਕੀ ਦੀ ਸੁਰ ਨੂੰ ਪੂਰੀ ਢਾ ਲਾ ਕੇ ਅੰਬਰ ਤੋਂ ਧਰਤ ਉੱਤੇ ਗਿਰਾ ਦਿੱਤਾ ਹੈ ਪਰ ਅਜੇ ਵੀ ਢਾਡੀ ਪਰੰਪਰਾ ਦੀਆਂ ਪਾਈਆਂ ਲੀਹਾਂ ਨੂੰ ਕੋਈ ਮਿਟਾ ਨਹੀਂ ਸਕਿਆ ਤੇ ਅੱਜ ਵੀ ਢਾਡੀ ਗਾਇਕ ਢੱਡਾਂ ਤੇ ਸਾਰੰਗੀਆਂ ਨਾਲ਼ ਵਾਰਾਂ ਦਾ ਹੜ੍ਹ ਵਗਾਈ ਜਾ ਰਹੇ ਹਨ ਭਾਵੇਂ ਉਹ ਮਰਾਸੀ ਤੇ ਬ੍ਰਾਹਮਣ ਨਹੀਂ ਹਨ ਕਿਉਂਕਿ ਸਮੇਂ ਦੀ ਤੇਜ਼ ਗਰਦਸ਼ ਨੇ ਜ਼ਾਤਾਂ ਪਾਤਾਂ ਤੋਂ ਅੱਜ ਦੇ ਮਾਨਵ ਨੂੰ ਬਰੀ ਕਰਨ ਦੇ ਉਪਰਾਲੇ ਕਰ ਦਿੱਤੇ ਹਨ।

ਇਨ੍ਹਾਂ ਢਾਡੀ ਲੋਕਾਂ ਦਾ ਸਾਡੇ ਜਨ ਜੀਵਨ ਵਿੱਚ ਸਦਾ ਹੀ ਵਿਸ਼ੇਸ਼ ਰੋਲ ਰਿਹਾ ਹੈ ਤੇ ਉਹ ਵੱਧ ਚੜ੍ਹਕੇ ਸਾਡੇ ਦੁੱਖਾਂ ਸੁੱਖਾਂ ਵਿੱਚ ਆਪਣਾ ਯੋਗ ਹਿੱਸਾ ਪਾਉਂਦੇ ਰਹੇ ਹਨ। ਸੰਨ 1675 ਇਸਵੀ ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਨੂੰ ਦਿਲੀ ਚਾਂਦਨੀ ਚੌਕ ਵਿੱਚ ਮੁਗ਼ਲ ਸਰਕਾਰ ਨੇ ਸ਼ਹੀਦ ਕਰ ਦਿੱਤਾ। ਓਹਨਾ ਦਾ ਸ਼ੀਸ਼ ਭਾਈ ਜੈਤਾ ਜੀ ਨੇ ਚੁਕ ਕੇ ਆਨੰਦਪੁਰ ਵੱਲ ਚਾਲੇ ਪਾ ਦਿੱਤੇ। ਕਹਿੰਦੇ ਹਨ ਕਿ ਕੀਰਤਪੁਰ ਤੋਂ ਆਨੰਦਪੁਰ ਤੱਕ ਸ਼ੀਸ਼ ਨੂੰ ਬਬਾਣ ਸਜਾ ਕੇ ਲਿਜਾਇਆ ਗਿਆ ਜਿਸ ਵਿੱਚ ਰਾਗੀਆਂ,ਰੁਬਾਬੀਆਂ ਅਤੇ ਭੱਟਾਂ ਨੇ ਸ਼ਿਰਕਤ ਕੀਤੀ ਤੇ ਇਸ ਤਰ੍ਹਾਂ ਆਨੰਦਪੁਰ ਦੀ ਸਾਹੱਤਿਕ ਦੇਣ ਵਿੱਚ ਇਹਨਾਂ ਗੁਮੰਤਰੀ ਲੋਕਾਂ ਦਾ ਇੱਕ ਵਿਸ਼ੇਸ ਰੋਲ ਹੈ। ਜਿਊਂ ਹੀ ਆਨੰਦਪੁਰ ਵਿੱਚ ਦਸਮੇਸ਼ ਜੀ ਦੀ ਆਮਦ ਹੋਈ ਤਾਂ ਭੱਟ, ਢਾਡੀ, ਚਾਰਜ ਤੇ ਡੂਮ ਕਾਫੀ ਗਿਣਤੀ ਵਿੱਚ ਉੱਥੇ ਆ ਵੱਸੇ। ਗੁਰਬਿਲਾਸ ਪਾਤਸ਼ਾਹੀ 10 ਵਿੱਚ ਬਬਾਨ ਬਾਰੇ ਇਸ ਤਰ੍ਹਾਂ ਆਇਆ ਹੈ:

ਡੋਮ, ਭੱਟ ਢਾਡੀਨ ਤਾਂ ਤੇ ਚੌਕੀ ਚਾਰ।
ਗਾਵਨ ਜੱਸ ਗੁਰਦੇਵ ਕਾ ਲਹਿਤ ਪਦਾਰਥ ਚਾਰ।
ਸੰਗਤ ਜੁੜੀ ਚੌਕੀਆਂ ਤਾਂ ਤੇ ਅਧਿਕ ਸੁਰੰਗ।
ਗਾਵਤ ਸ਼ਬਦ ਸੁ ਬਿਬਧ ਸੁਰ, ਬਾਜਤ ਨਾਦ ਮ੍ਰਿਦੰਗ।

ਆਨੰਦਪੁਰ ਵਿਖੇ ਗੁਰੂ ਤੇਗ਼ ਬਹਾਦਰ ਜੀ ਦੇ ਸ਼ਹੀਦ ਗੰਜ ਸਾਹਮਣੇ ਤਖ਼ਤ ਨਸ਼ੀਨੀ ਵਾਲ਼ਾ ਥੜ੍ਹਾ ਅਜੇ ਵੀ ਮੌਜੂਦ ਹੈ ਜਿੱਥੇ ਢਾਡੀਆਂ ਨੇ ਗੁਰਿਆਈ ਦੀ ਰਸਮ ਵੇਲ਼ੇ ਪਾਉੜੀਆਂ, ਪਦਿਆਂ ਤੇ ਛੰਦਾਂ ਦਾ ਅਲਾਪ ਕੀਤਾ ਸੀ। ਇਸ ਦਾ ਵਰਣਨ ਗੁਰ ਪਰਤਾਪ ਸੂਰਜ ਗ੍ਰੰਥ ਵਿੱਚ ਮਿਲਦਾ ਹੈ:

ਰਾਗੀ ਬ੍ਰਿੰਦ ਸਾਰੇ।
ਆਏ ਆਨੰਦਪੁਰ ਦਰਸ ਨਿਹਾਰੇ।
ਕੇਤਕ ਢਾਡੀ ਚਲਕਰ ਆਏ,
ਮਿਲਹ ਪਰਸਪਰ ਭਾਉ ਵਧਾਇ।
ਡੋਮ ਭੱਟ ਆਦਿ ਕਹਿਤ ਜਾਚਾ,
ਹੇਰਨ ਹੇਤ ਨਵੋਂ ਗੁਰ ਸਾਚਾ। (ਗੁਰ ਪ੍ਰਤਾਪ ਸੂਰਯ)

ਜੇ ਦੇਖਿਆ ਜਾਵੇ ਇਸ ਸਮਾਗਮ ਵਿੱਚ ਖੁਸ਼ੀ ਤੇ ਗ਼ਮੀ ਦੋਵੇਂ ਸ਼ਾਮਿਲ ਸਨ। ਇੱਕ ਪਾਸੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦਾ ਸੋਗ ਤੇ ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਜੀ ਦੀ ਗੁਰ ਗੱਦੀ ਸੰਭਾਲਣ ਦੀ ਰਸਮ ਦਾ ਚਾਓ ਸੀ। ਜਸ ਗਾਇਕ ਢਾਡੀਆਂ ਨੇ ਜੋ ਕਾਵਿ ਰਚਿਆ ਤੇ ਗਾਇਆ ਉਸ ਵਿੱਚੋਂ ਚਾਂਦ ਭੱਟ ਦਾ ਇੱਕ ਪਦ ਇਸ ਤਰ੍ਹਾਂ ਹੈ:

ਚਿਤਿ ਚਰਨ ਕਮਲ ਕਾ ਆਸਰਾ ਚਿਤ ਚਰਨ ਕਮਲ ਸੰਗਿ ਜੋੜੀਐ।
ਮਨ ਲੋਚੇ ਬਰਿਆਈਆਂ ਗੁਰ ਸਬਦੀ ਇਹ ਮਨ ਹੋੜੀਐ।
ਬਾਂਹ ਜਿੰਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹ ਨਾ ਛੋੜੀਐ।
ਗੁਰਤੇਗ ਬਹਾਦਰ ਬੋਲਿਆ, ਧਰ ਪਈਐ ਧਰਮ ਨਾ ਛੋੜੀਐ।
(ਚਾਂਦ ਭੱਟ)

ਗੁਰ ਗੱਦੀ ਦੀ ਰਸਮ ਸਮੇਂ ਪਰੰਪਰਾ ਅਨੁਸਾਰ ਟਿੱਕੇ ਦੀ ਪਉੜੀ ਵੀ ਕਹੀ ਤੇ ਗਾਈ ਗਈ:

"ਇੱਕ ਪੌੜੀ ਢਾਡੀ ਜਬ ਲਾਈ।
ਮਨ ਭਾਵਤ ਬਖਸ਼ਸ਼ ਤਿਨ ਪਾਈ।"

ਏਸੇ ਸਮਾਗਮ ਨਾਲ਼ ਸੰਬੰਧਤ ਮੁਸ਼ਕੀ ਜਾਂ ਛਬੀਲੇ ਦੀ ਕਿਸੇ ਵਾਰ ਦੀ ਇੱਕ ਪਉੜੀ ਮਿਲ਼ਦੀ ਹੈ ਜੋ ਇਸ ਪ੍ਰਕਾਰ ਹੈ:

ਤੂੰ ਸਾਜ ਤਿਹਥੀ ਮੇਦਨੀ, ਸਭ ਧੰਦੇ ਲਾਈ।
ਤੂੰ ਵੱਡਾ ਪੁਰਖ ਮਹਾਂਬਲੀ, ਧੁਰ ਅਜਮਤ ਪਾਈ।

ਤੂੰ ਜੱਗ ਆਇਓ ਬਲ ਰਾਜ ਹੋਇ ਤੂੰ ਦੇਹ ਵਧਾਈ।
ਤੂੰ ਜਨਕ ਧਰੇ ਸਿਰ ਸਿਹਰੇ ਸੀਤਾ ਪਰਨਾਈ।
ਤੂੰ ਨਾਮੇਂ ਉੱਤੇ ਬਹੁੜਿਓਂ ਮੋਈ ਗਊ ਜਿਵਾਈ।
ਤੂੰ ਦਰੋਪਤਾ ਦੀ ਪੈਜ ਰਾਖੀਆ ਕਾਇਆ ਲਜਵਾਈ।
ਤੂੰ ਮੱਛ ਅਕਾਸੋਂ ਲਾਇਆ ਪਰ ਧਨਖ ਚਲਾਈ।
ਨਾਨਕ ਅੰਗਦ ਅਮਰ ਗੁਰ ਰਾਮ ਦਾਸੈ ਭਗਤ ਕਮਾਈ।
ਫਿਰ ਚਲੀ ਘਰ ਸੋਢੀਆ, ਅਰਜਨ ਜੋਤੀ ਜੋਤ ਮਿਲਾਈ।
ਹਰਿਗੋਬਿੰਦਹੋ ਗੁਰ ਗੋਬਿੰਦ, ਤੇਗ ਬਹਾਦਰ ਧੰਨ ਕਮਾਈ।
ਤੂੰ ਚਾਰ ਜੁਗਾਂ ਵਿੱਚ ਪੜੀਦਾ ਤੇਰੇ ਚਾਰ ਵੇਦ ਉਗਾਹੀ।
ਪਗ ਬਧੀ ਗੁਰੂ ਗੋਬਿੰਦ ਸਿੰਘ, ਦਸਵੀਂ ਪਾਤਸ਼ਾਹੀ।

ਇਸ ਪਉੜੀ ਦੇ ਗਾਉਣ ਪਿਛੋਂ ਢਾਡੀਆਂ ਨੂੰ ਏਨਾਂ ਧਨ ਦਿੱਤਾ ਗਿਆ ਕਿ ਉਹ ਹੋਰ ਥਾਂ ਜਾ ਕੇ ਹੱਥ ਨਾਂ ਪਸਾਰਨ। ਇਸ ਬਾਰੇ ਕਵੀ ਸੁੱਖਾ ਸਿੰਘ ਨੇ ਕਿਹਾ ਹੈ:

ਢਾਡਿਨ ਕੋ ਧਨ ਦੀਆ ਭੰਡਾਰਾ।
ਅਉਰਨ ਗ੍ਰਿਹਿ ਜਾਇ ਨਾ ਹਾਥ ਪਸਾਰਾ।

ਇਸ ਪ੍ਰਕਾਰ ਹਜ਼ੂਰੀ ਢਾਡੀਆ ਦੀਆਂ ਹੋਰ ਵੀ ਬਹੁਤ ਸਾਰੀਆ ਪਉੜੀਆ ਉਪਲਭਦ ਹਨ ਜੋ ਉਸ ਸਮੇਂ ਦੀ ਗਵਾਹੀ ਭਰਦੀਆਂ ਹਨ। ਇਹ ਗੱਲ ਇਨ੍ਹਾਂ ਢਾਡੀਆਂ ਨੇ ਵੀ ਮੰਨੀ ਹੈ:

"ਸਤਿਗੁਰੂਆਂ ਦੇ ਢਾਡੀ ਭਟ ਗਵਾਹ ਹਨ
ਜਿਹੜੇ ਕਰਨ ਕਹਾਣੀ।
ਸੱਚੀ ਸੱਚੀ ਆਖ ਰਹੇ ਹਾਂ
ਝੂਠ ਨਾਂ ਜਾਣੀ"

ਦਸਮੇਸ਼ ਜੀ ਨੇ ਜੋ ਯੁੱਧ ਨੀਤੀ ਬਣਾਈ, ਅਪਣੇ ਸਾਰੇ ਢਾਡੀਆਂ ਅਤੇ ਕਵੀਆਂ ਦੇ ਸਾਹਮਣੇ ਬਣਾਈ। ਜਿਸ ਦਾ ਵਰਨਣ ਓਹਨਾਂ ਗੁਮਾਂਤ੍ਰੀਆਂ ਨੇ ਆਪਣੀਆਂ ਵਾਰਾਂ ਵਿੱਚ ਕੀਤਾ। ਕਿਵੇਂ ਸ਼ਸਤਰ ਲਿਸ਼ਕਾਏ ਗਏ, ਤਲਵਾਰਾਂ ਚਮਕੀਆਂ ਤੇ ਤੀਰਾਂ ਨੇ ਤੂਫ਼ਾਨ ਮਚਾਏ ਅਤੇ ਜੰਗ ਲਈ ਤਿਆਰੀਆਂ ਖਿਚੀਆਂ, ਪੂਰਾ ਸੁਆਦ ਲਾ ਕੇ ਬਿਆਨਿਆ ਹੈ। ਆਏ ਪਰਾਹੁਣਿਆਂ ਦੀ ਆਓ ਭਗਤ ਮੁਸ਼ਕੀ ਨੇ ਕਿੰਨੇ ਸੁਹਣੇ ਸ਼ਬਦਾਂ ਵਿੱਚ ਕੀਤੀ ਦਰਸਾਈ ਹੈ:

ਤਖ਼ਤ ਬੈਠੇ ਸੱਚ ਧਿਆਇ ਕੇ।
ਆਹਰ ਕੀਤਾ ਗੁਰੂ ਗੋਬਿੰਦ ਸਿੰਘ,
ਸ੍ਰੀ ਸਾਹਿਬ ਅਲਖ ਧਿਆਇ ਕੇ।
ਮਿਜ਼ਮਾਨੀ ਦੇਣੀ ਪ੍ਰਾਹੁਣਿਆਂ,
ਢਾਲਾਂ ਦੀ ਪੱਤਲ਼ ਧਾਇ ਕੇ।

ਸਾਂਗਾਂ ਕੀਤੀਆਂ ਸੁਣੀਆਂ,
ਸਾਰ ਮਸਾਲੇ ਪਾਇ ਕੇ।
ਲੱਡੂ ਖੁਰਮੇ ਸਾਰ ਦੇ,
ਦਾਰੂ ਵਿੱਚ ਮਲਾਇ ਕੇ।
ਸਿੰਘ ਪ੍ਰੀਹਣ ਐਹੜੇ,
ਤਲਵਾਰੀ ਕੜਛ ਬਣਾਇਕੈ।
ਆਖ ਭੇਜਿਓ ਸੁ ਜਾਇਓ ਖਾਇਕੇ।

ਮੀਰ ਮੁਸ਼ਕੀ ਤੇ ਮੀਰ ਛਬੀਲਾ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦੇ ਬਹੁਤ ਪ੍ਰਸਿਧ ਢਾਡੀ ਸਨ ਜੋ ਆਪਣੀਆਂ ਅਤੇ ਹੋਰ ਵਿਦਵਾਨਾ ਦੀਆਂ ਹਰ ਰੋਜ਼ ਵਾਰਾਂ ਗਾ ਕੇ ਲੋਕਾਂ ਨੂੰ ਨਿਹਾਲ ਕਰਦੇ ਸਨ। ਛਬੀਲਾ ਤੇ ਮੁਸ਼ਕੀ ਦੀ ਇੱਕ ਵਾਰ ਦੀ ਪਉੜੀ ਰਾਏ ਕੋਟ ਦੇ ਢਾਡੀਆਂ ਦੀ ਜਬਾਨੀ ਸੁਣੀ ਸੀ ਤੇ ਫੇਰ ਪਿੰਡ ਚੜੀ ਦਾ ਫੱਤੂ (ਫ਼ਤਿਹ ਮੁਹੰਮਦ) ਮਰਾਸੀ ਮੈਂ ਗਾਉਦਿਆਂ ਸੁਣਿਆ ਸੀ:

ਹਰੀ ਚੰਦ ਵੰਗਾਰਿਆ,
ਰਣ ਨੱਚੇ ਘੋੜੇ।
ਵਾਣ ਚਲਿੱਤਾ ਸੋਧਕੇ
ਤੀਰ ਚਿੱਲੇ ਜੋੜੇ।
ਆਖ ਛਬੀਲੇ ਢਾਡੀਆ,
ਕਿਤ ਵੰਞ ਮਰੋੜੇ।

ਜਿਵੇਂ ਕਿ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਇਹਨ੍ਹਾਂ ਮੀਰਾਂ ਦਾ ਰਾਜ ਦਰਬਾਰਾਂ ਵਿੱਚ ਹੀ ਖੁਲ੍ਹਾ ਆਉਣ ਜਾਣ ਰਿਹਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿੱਚ ਰਹਿਣ ਵਾਲ਼ਾ ਮੀਰ ਰਹਿਮਤ ਦਰਬਾਰੀ, ਦਰਬਾਰੀਆਂ ਨੂੰ ਖ਼ੁਸ਼ ਰੱਖਣ ਦਾ ਫ਼ਰਜ਼ ਨਿਭਾਉਂਦਾ ਸੀ ਜੋ ਹਾਸਰਸ ਭਰਪੂਰ ਵਾਕਾਂ ਨਾਲ ਕਈ ਵਾਰੀ ਅਜਿਹੀ ਗੱਲ ਕਹਿ ਜਾਂਦਾ ਸੀ ਜੋ ਇੱਕ ਸਾਧਾਰਨ ਵਿਅਕਤੀ ਕਹਿਣ ਦੀ ਦਲੇਰੀ ਨਹੀਂ ਸੀ ਕਰ ਸਕਦਾ। ਮਹਾਰਾਜਾ ਰਣਜੀਤ ਸਿੰਘ ਦੀ ਇੱਕੋ ਅੱਖ ਸੀ। ਇੱਕ ਅੱਖ ਚੇਚਕ ਦੀ ਬੀਮਾਰੀ ਕਾਰਨ ਖ਼ਤਮ ਹੋ ਗਈ ਸੀ। ਕਹਿੰਦੇ ਹਨ ਕਿ ਇੱਕ ਵਾਰੀ ਕੁੱਝ ਵਿਅਕਤੀਆਂ ਨੇ ਰਹਿਮਤ ਨੂੰ ਆਖਿਆ ਕਿ ਜੇ ਉਹ ਮਹਾਰਾਜਾ ਸਾਹਿਬ ਨੂੰ ਭਰੇ ਦਰਬਾਰ ਵਿੱਚ ਕਾਣਾ ਕਹਿ ਦੇਵੇ ਤਾਂ ਉਹ ਉਸਨੂੰ ਰੱਜਵਾਂ ਇਨਾਮ ਦੇਣਗੇ। ਰਹਿਮਤ ਕਦੋਂ ਝਿਜਕਦਾ ਸੀ, ਝੱਟ ਮੰਨ ਗਿਆ। ਅਗਲੇ ਦਿਨ ਜਦੋਂ ਦਰਬਾਰ ਲੱਗਾ ਤਾਂ ਆਪਣੇ ਨਿੱਤ ਦੇ ਮੀਰ ਪਹਿਰਾਵੇ ਵਿੱਚ ਨੱਚਦਾ ਟੱਪਦਾ ਮਹਾਰਾਜੇ ਦੇ ਸਾਹਮਣੇ ਜਾ ਕੇ ਉੱਚੀ ਉੱਚੀ ਪ੍ਰਸ਼ੰਸਾ ਕਰਨ ਲੱਗ ਪਿਆ:

"ਮਹਾਰਾਜ! ਤੇਰੀ ਇੱਕੋ ਅੱਖ ਸੁਲੱਖਣੀ। ਵੱਡੇ ਵੱਡੇ ਮਹਾਂ ਬਲੀ ਤੈਨੂੰ ਝੁਕ ਝੁਕ ਕਰਨ ਸਲਾਮਾਂ। ਧਰਤ ਤੋਂ ਅਸਮਾਨ ਤੱਕ ਤੇਰਾ ਨੂਰ ਫੈਲਿਆ ਰਹੇ।"

ਇਹ ਸੁਣਕੇ ਮਹਾਰਾਜਾ ਏਨਾ ਪ੍ਰਸੰਨ ਹੋਇਆ ਕਿ ਉਸ ਨੇ ਇੱਕ ਸੋਨਕੜਿਆਂ ਦੀ ਜੋੜੀ ਮੀਰ ਦੀਆਂ ਬਾਹਾਂ 'ਚ ਪਾ ਦਿੱਤੀ। ਜਿਨ੍ਹਾਂ ਨੇ ਉਸਨੂੰ ਭੇਜਿਆ ਸੀ ਉਹਨਾਂ ਨੇ ਵੀ ਸੌਗਾਤਾਂ ਅਤਾ ਕੀਤੀਆਂ।

ਸੰਨ 1947 ਤੋਂ ਪਹਿਲਾਂ ਪੰਜਾਬ ਵਿਚ ਮੀਰਾਸੀ ਪਰਿਵਾਰ(ਢਾਡੀ) ਬਹੁਤ ਸਾਰੇ ਪਿੰਡਾਂ ਵਿਚ ਵੱਸਦੇ ਸਨ। ਪਰ ਸੰਨ 1947 ਦੀ ਹਨੇਰੀ ਨੇ ਓਹਨਾਂ ਪਰਿਵਾਰਾਂ ਨੂੰ ਭਾਵੇਂ ਕਾਫ਼ੀ ਹੱਦ ਤੱਕ ਖ਼ੁਰਦ ਬੁਰਦ ਕਰ ਦਿੱਤਾ ਪਰ ਫਿਰ ਵੀ ਗੁਰੂ ਪਰਿਵਾਰ ਨਾਲ਼ ਇਨ੍ਹਾ ਦੇ ਰਾਬਤੇ ਦੀ ਬਦੌਲਤ ਕਾਫ਼ੀ ਹੱਦ ਤੱਕ ਇਹ ਸੁੱਰਖਿਅਤ ਰਹੇ ਜਿਵੇਂ ਕਿ ਮੇਰੇ ਪਿੰਡ ਦੇ ਲਾਗੇ ਸਰਵਰਪੁਰ, ਚੜੀ, ਖੇੜੀ ਨੋਧ ਸਿੰਘ, ਲਲਹੇੜੀ ਤੇ ਰਾਮਪੁਰ ਆਦਿਕ ਅਨੇਕਾਂ ਪਿੰਡਾ ਵਿੱਚ ਇਹ ਮੀਰ ਘਰਾਣੇ ਮੌਜੂਦ ਹਨ ਤੇ ਏਸੇ ਤਰ੍ਹਾਂ ਹੋਰ ਵੀ ਕਈ ਪਿੰਡਾਂ ਵਿੱਚ ਵੱਸਦੇ ਹਨ। ਇਹ ਅੱਜ ਦਿਸ ਰਹੇ ਸਾਰੇ ਘਰਾਣੇ ਅਸਲ ਵਿੱਚ ਹਨ ਤਾਂ ਢਾਡੀ ਹੀ ਪਰ ਸਮੇਂ ਦੇ ਬਦਲਣ ਨਾਲ਼ ਜਾਂ ਲੋਕ ਰੁੱਚੀਆਂ ਦੇ ਪਰਿਵਰਤਣ ਨਾਲ਼ ਇਹ ਪਿੱਛੋਂ ਜਾ ਕੇ ਨਕ਼ਲੀਏ ਬਣ ਗਏ ਤੇ ਹਾਸੇ ਮਸ਼ਖ਼ਰੀ ਤੇ ਵਿਅੰਗ ਦੀਆਂ ਗੱਲਾਂ ਸੁਣਾ ਕੇ ਜਨਤਾ ਨੂੰ ਖ਼ੁਸ਼ ਕਰਨ ਲਈ ਹੀ ਸੀਮਤ ਹੋ ਗਏ ਤੇ ਇਹ ਸ਼ਕਲ ਇਖ਼ਤਿਆਰ ਕਰਨਾ ਸ਼ਾਇਦ ਰੋਟੀ ਰੋਜ਼ੀ ਦਾ ਹੀ ਮਸਲਾ ਸੀ। ਹੌਲ਼ੀ ਹੌਲ਼ੀ ਜਿਉਂ ਸਮਾਂ ਬੀਤਦਾ ਗਿਆ ਇਨ੍ਹਾਂ ਦੇ ਕਲਾਤਮਕ ਕਿੱਤੇ ਵਿੱਚ ਵੀ ਪ੍ਰੀਵਰਤਨ ਆਉਂਦਾ ਗਿਆ ਤੇ ਲੋਕ ਰੁਚੀਆਂ ਵਿੱਚ ਵੀ ਤਬਦੀਲੀ ਆਉਂਦੀ ਗਈ ਜਿਸ ਨਾਲ਼ ਮੀਰਾਂ ਦੀ ਚੜ੍ਹਤ ਵਿੱਚ ਵੀ ਘਾਟਾ ਪੈਦਾ ਹੋ ਗਿਆ। ਹੌਲ਼ੀ ਹੌਲ਼ੀ ਇਹ ਇੱਕ ਨੱਕ਼ਾਲ ਬੱਚੇ ਬਣ ਕੇ ਰਹਿ ਗਏ ਤੇ ਨਕ਼ਲੀਏ ਹੋ ਕੇ ਅਖਾੜੇ ਲਾਉਣ ਲੱਗ ਪਏ। ਮੈਨੂੰ ਯਾਦ ਹੈ ਕੇ ਪੰਜਾਬ ਵਿੱਚ ਲਾਲੂ ਭੱਟ, ਲੱਜਿਆ ਰਾਮ ਭੱਟ, ਉਜਾਗਰ ਸਿੰਘ ਭੱਟ ਅਤੇ ਬਰਕਤ ਭੱਟ ਬਾਰੇ ਮੈ ਬਚਪਨ ਵਿੱਚ ਸੁਣਦਾ ਆ ਰਿਹਾ ਹਾਂ। ਬਰਕਤ ਭੱਟ ਦੇ ਮੁੰਡੇ ਸ਼ਰੀਫ਼ ਅਤੇ ਚਿੜੀ ਫੱਤੂ ਤੇ ਪੁੱਤਰ ਤਾਲਬ ਹੁਸੈਨ (ਮੋਹਨ) ਤੇ ਕੰਵਰ ਹੁਸੈਨ (ਸੋਹਨ) ਤਾਂ ਮੇਰੇ ਨਾਲ਼ ਪਹਿਲੀ ਤੋਂ ਚੌਥੀ ਜਮਾਤ ਤੱਕ ਪੜਦੇ ਵੀ ਰਹੇ ਹਨ। ਜਿਨ੍ਹਾਂ ਦੇ ਪਰਿਵਾਰ ਅੱਜ ਵੀ ਪਿੰਡ ਸਰਵਰਪੁਰ ਵਿੱਚ ਵਸਦੇ ਹਨ। ਇਨ੍ਹਾਂ ਦੇ ਹੀ ਰਿਸ਼ਤਿਆਂ ਵਿੱਚੋਂ ਇਸ ਵੇਲ਼ੇ ਸਰਦੂਲ ਸਿਕੰਦਰ, ਨੂਰੀ, ਮਹੰਮਦ ਸਦੀਕ਼, ਚੜੀ ਵਾਲ਼ਾ ਲਾਖਾ, ਲਲਹੇੜੀ ਵਾਲ਼ੇ ਨਕ਼ਲੀਏ, ਬੰਗਿਆਂ ਵਾਲ਼ੇ ਨਕ਼ਲੀਏ, ਨੰਦਪੁਰ ਕਲੌੜ ਵਾਲੇ ਮੀਰ ਅਤੇ ਹੋਰ ਕਈ ਲੋਕ, ਗਾਇਕੀ ਦੀਆਂ ਸਿਖਰਾਂ ਨੂੰ ਛੋਹ ਰਹੇ ਹਨ।

-O-

## ਸਹਾਇਕ ਪੁਸਤਕਾਂ


1. ਮਹਾਨ ਕੋਸ਼ - ਭਾਈ ਕਾਹਨ ਸਿੰਘ ਨਾਭਾ
2. The Sikh Riligion and its Gurus - M.A. Macauliffe.
3. ਅਮਰਨਾਮਾ - ਭਾਈ ਨਥ ਮੱਲ ਤੇ ਭਾਈ ਅਬਦੁਲਾ
4. ਹੇਮ ਕੁੰਟ ਦਾ ਮੁਸਾਫ਼ਰ - ਰਣਬੀਰ
5. ਦਬਿਸਤਾਂਨਿ ਮਜ਼ਾਹਬ - ਮੁਹਸਿਨ ਫ਼ਾਸੀ
6. ਤਾਰੀਖ਼ ਅਦਬ ਉਰਦੂ - ਰਾਮ ਬਾਬੂ ਸਕਸੈਨਾ
7. ਅਹਿਕਾਮਿ ਆਲਮਗੀਰੀ - ਮੁਨਸ਼ੀ ਇਨਾਇਤ ਉੱਲਾ
8. ਸਿੱਖ ਗੁਰੂ ਸਹਿਬਾਨ ਅਤੇ ਮੁਸਲਮਾਨ - ਡਾ. ਗਿ. ਅਬਾਦ ਉੱਲਾ
9. ਲੁਗਾਤਿ ਫ਼ੀਰੋਜ਼ੀ
10. ਗਿਆਸੁਲ ਲੁਗਾਤ
11. ਗੁਰ ਸੋਭ - ਸੈਨਾਪਤ
12. Guru Gobind Singh and Khalsa Discipline - Dalip Singh
13. The sikh Gurus - K. S. Duggal
14. ਸੱਤੇ ਬਲਵੰਡ ਦੀ ਵਾਰ - ਪ੍ਰੋ. ਸਾਹਿਬ ਸਿੰਘ
15. ਗੁਰੂ ਗਰੰਥ ਸਾਹਿਬ - ਇੱਕ ਸਭਿਆਚਾਰਕ ਸਰਵੇਖਣ - ਡਾ. ਮਨਮੋਹਨ ਸਹਿਗਲ
16. ਅਮਰ ਕਵੀ ਗੁਰੂ ਅਮਰਦਾਸ







## ਡਾ. ਗੁਰਦੇਵ ਸਿੰਘ ਪੰਦੋਹਲ

ਹਰ ਜੀਵ ਭਾਂਤ ਭਾਂਤ ਦੀਆਂ ਸਰੀਰਕ, ਮਾਨਸਿਕ ਤੇ ਭਾਵੁਕ ਕਿਰਨਾਂ ਵਾਯੂ ਮੰਡਲ ਵਿਚ ਵੰਡਦਾ ਹੈ ਜੋ ਸਾਨੂੰ ਪਰਭਾਵਤ ਕਰਦੀਆਂ ਹਨ। ਕਿਸੇ ਮੁੱਖੜੇ ਨੂੰ ਵੇਖ ਮਨ ਖੇੜੇ ਨਾਲ਼ ਭਰ ਜਾਂਦਾ ਹੈ ਤੇ ਕਿਸੇ ਹੋਰ ਨੂੰ ਵੇਖ ਮਨ ਸੜ ਜਾਂਦਾ ਹੈ। ਇਹ ਅਣਦਿਸਦਾ ਭਾਵੁਕ ਅਸਰ ਓਹਨਾਂ ਕਿਰਨਾ ਦਾ ਹੀ ਹੈ। ਗੁਰਦੇਵ ਪ੍ਰਦੀਪਤ ਵਿਅਕਤੀ ਹੈ ਜਿਸਨੂੰ ਵੇਖ ਵਿਦਿਅਕ ਚਾਨਣ ਮਿਲ਼ਦਾ ਹੈ ਅਤੇ ਪ੍ਰੇਮ ਭਿੱਜੀ ਅਪਣੱਤ ਦੀ ਬੜੀ ਮਹਿਕ ਆਉਂਦੀ ਹੈ। ਓਹਨਾਂ ਨਾਲ਼ ਬਾਤਚੀਤ ਕਰਦਿਆਂ ਸਰੂਰ ਆ ਜਾਂਦਾ ਹੈ। ਉਹ ਜੋ ਕੁੱਝ ਚੌਗਿਰਦੇ ਵਿੱਚ ਵੇਖਦੇ ਹਨ, ਉਸ ਨੂੰ ਹੀ ਉਲ਼ੀਕਦੇ ਹਨ, ਦਿਆਨਤਦਾਰੀ ਨਾਲ਼ ਰੂਪਮਾਨ ਕਰਦੇ ਹਨ। ਉਹਨਾਂ ਕੋਲ਼ ਉਰਦੂ, ਫ਼ਾਰਸੀ, ਪੰਜਾਬੀ, ਅੰਗਰੇਜ਼ੀ ਤੇ ਹਿੰਦੀ ਸ਼ਬਦਾਂ ਦਾ ਅਮੁੱਕ ਭੰਡਾਰ, ਅਲੰਕਾਰਾਂ ਦਾ ਸਾਗਰ, ਨਵੀਨ ਖ਼ਿਆਲਾਂ ਦੀ ਉੱਚੀ ਉਡਾਰੀ, ਬੇਅੰਤ ਹੈ ਜਿਨ੍ਹਾਂ ਦੀ ਵਰਤੋਂ ਉਹ ਆਮ ਕਰਦੇ ਹਨ। ਉਹਨਾਂ ਦੀ ਲਿਖਤ ਨੂੰ ਪੜ੍ਹਨ ਵਾਲ਼ਾ ਇੱਕ ਅਗੰਮੀ ਹੁਲਾਰਾ ਅਨੁਭਵ ਕਰਦਾ ਹੈ ਤੇ ਕੁੱਝ ਸਮੇਂ ਲਈ ਸਾਹਿਤਕ ਸੰਸਾਰ ਵਿੱਚ ਜੀਵਤ ਹੋ ਜਾਂਦਾ ਹੈ।

– ਬਲਵੰਤ ਸਿੰਘ ਸੱਗੂ
(B.Sc., M.A., Dip. in R.S.A)

184 Weymouth Drive,
Kelvindale, Glasgow G12DET
Scotland (U.K.)